ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਤਿਜੁਗ ਦਾ ਪ੍ਰਵਕ ਅੰਕ

ਪ੍ਰਕਾਸ਼ਕ:— ਮੈਨੇਜਰ "ਸਤਿਜੁਗ"
ਸ੍ਰੀ ਜੀਵਨ ਨਗਰ (ਹਿਸਾਰ)

# ਕੇਹੜਾ ਸਿਤਾਰਾ ਕਿਥੇ



੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਤਿਜੁਗ ਸਚੁ ਕਹੈ ਸਭ ਕੋਈ। ਘਰਿ ਘਰਿ ਭਗਤ ਗੁਰਮੁਖਿ ਹੋਈ।


[ਜਿ: ੪੨

# ਸਤਿਜੁਗ

ਨੰ: ੨੦

ਦਾ

## ਯੁਵਕ–ਅੰਕ

੧੫ ਹਾੜ, ੨੦੨੪ ਵੀਰਵਾਰ ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੫੨ ੨੯ ਜੂਨ ੧੯੬੭


## ਵਿਦਿਅਕ ਸਮੇਲਨ ਦੀ:

# ਪਹਿਲੀ ਦੇਣ !

ਕਈ ਵਰ੍ਹੇ ਹੋ ਗਏ ਹਨ ਸਾਨੂੰ, ਨਾਮਧਾਰੀ ਯੁਵਕਾਂ ਨੂੰ, ਸਾਲ ਦੇ ਸਾਲ ਮਿਲ ਬਹਿੰਦਿਆਂ ਨੂੰ। ਪਰ ਪਿਛਲੇ ਸਾਲ ਦਾ ਵਿਦਿਅਕ ਸਮੇਲਨ ਕੁਛ ਵਧੇਰੇ ਸਫਲ ਕਿਹਾ ਜਾ ਸਕਦਾ ਹੈ। ਜਦੋਂ ਪਹਿਲਾਂ ਪਹਿਲਾਂ ਜਥੇਦਾਰਾਂ ਤੇ ਨੌ-ਜੁਆਨਾਂ ਨੂੰ ਇਕਠਿਆਂ ਜੀ ਸ੍ਰੀ ਭੈਣੀ ਸਾਹਿਬ-ਮੇਲੇ ਦੇ ਦਿਨਾਂ ਵਿਚ-ਸਦਿਆ [illegible] ਸੀ ਉਸ ਸਮੇਂ ਬਹੁਤਾ ਵਕਤ ਜਥੇਦਾਰ ਲੈ [illegible] ਸਨ ਤੇ ਜਾਂ ਮੇਲਾ। ਨੌ-ਜੁਆਨਾਂ ਦੇ ਹਿਸੇ ਬਹੁਤ ਥੋੜਾ, ਸਮਾ ਹੁੰਦਾ ਸੀ ਪਰ ਜਦੋਂ ਸਮੇਂ ਦੀ ਲੋੜ ਨੂੰ ਮੁਖ ਰਖਦਿਆਂ ਗ੍ਰੀਬ ਨਿਵਾਜ਼ ਜੀ ਨੇ 'ਜੁਆਨ ਤੋਤਿਆਂ' ਵਲ ਵਧੇਰੇ ਵਕਤ ਦੇਣ ਦੀ ਸੋਚੀ ਤੇ ਪਹਿਲਾਂ ਇਕ ਸਪਤਾਹ (ਫਿਰ ਕੁਝ ਦਿਨ ਹੋਰ ਵਧ) ਸਿਰਫ ਨੌ-ਜੁਆਨਾਂ ਲਈ ਹੀ ਉਚੇਚੇ ਤੌਰ ਤੇ ਕਢੇ ਤਾਂ ਸਿਟੇ ਪਹਿਲਾਂ ਨਾਲੋਂ ਕੁਛ ਸੰਤੋਸ਼-ਜਨਕ ਸਨ।

ਪਿਛਲੇ ਵਰ੍ਹੇ ਦਾ ਵਿਦਿਅਕ ਸਮੇਲਨ ਲਗ ਪਗ ਨੌ ਦਿਨ ਰਿਹਾ। ਕੋਈ ਉਦਾਸੀ ਜਾਂ ਅਕੇਵਾਂ ਥਕੇਵਾਂ ਨਜ਼ਰ ਨਹੀਂ ਸੀ ਆ ਰਿਹਾ। ਹੋ ਸਕਦਾ ਹੈ ਕੁਛ ਨਵੇਂ ਤੇ ਪਹਿਲੀ ਵਾਰ ਆਏ ਸੱਜਣ ਇਸ ਰੋਗ ਦਾ ਸ਼ਿਕਾਰ ਹੋ ਵੀ ਗਏ ਹੋਣ ਪਰ ਉਦਾਸੀ ਅਨੁਭਵ ਕਰਨ ਜੋਗਾ ਵਕਤ ਆਮ ਫਰਜ਼ ਪਛਾਣੂ ਕੋਲ ਘਟ ਹੀ ਹੁੰਦਾ ਸੀ।

ਪਿਛਲੇ ਸਮੇਲਨਾਂ ਨਾਲੋਂ ਇਕ ਵਾਧਾ ਇਸ ਸਮੇਲਨ ਵਿਚ ਇਹ ਵੀ ਸੀ ਕਿ ਨਾਮਧਾਰੀ ਵਿਦਿਅਕ ਜਥੇ ਦੀ ਕੇਂਦਰੀ ਕਾਰਜ ਕਾਰਨੀ ਕਮੇਟੀ ਦੀ ਇਕਤਰਤਾ ਹਰ ਰੋਜ਼ ਹੀ ਹੁੰਦੀ ਸੀ ਤੇ ਹਰ ਆਏ ਦਿਨ ਹੀ ਕੋਈ ਨਾ ਕੋਈ ਮਹਤਵ ਪੂਰਨ ਫੈਸਲਾ ਕੀਤਾ ਜਾਂਦਾ ਸੀ। ਫਿਰ ਇਨ੍ਹਾਂ ਫੈਸਲਿਆਂ ਵਿਚੋਂ ਬਹੁਤੇ ਅਜਿਹੇ ਸਨ ਜੋ ਨਿਰੇ ਕਾਗਜ਼ਾਂ ਵਿਚ ਹੀ ਸ਼ਾਮਲ ਨਾ ਰਹੇ ਸਗੋਂ ਕ੍ਰਿਆਤਮਕ ਤੌਰ ਤੇ ਵੀ ਅਖਾਂ ਸਾਹਮਣੇ ਆਉਣ ਦੇ ਚਿੰਨ੍ਹ ਪ੍ਰਗਟਾਉਣ ਲਗੇ। ਇਨ੍ਹਾਂ ਫੈਸਲਿਆਂ ਵਿਚੋਂ ਹੀ ਇਕ ਸੀ ਸਤਿਜੁਗ ਦੇ ਵਿਸ਼ੇਸ਼ ਅੰਕ ਬਾਰੇ ਜੋ ਆਪ ਦੇ ਹਥਾਂ ਵਿਚ ਹੈ।

ਨੌ-ਜੁਆਨਾਂ ਦੀ ਇਹ ਤਾਂ ਰੀਝ ਸੀ ਕਿ ਉਹ ਵੀ ਕੋਈ ਆਪਣਾ ਮਾਸਕ ਜਾਂ ਤ੍ਰੈਮਾਸਕ ਪਰਚਾ ਕਢਣ ਪਰ ਉਨ੍ਹਾਂ ਨੂੰ ਭਵਿਖ ਦੀਆਂ ਔਕੜਾਂ ਦਾ ਖਿਆਲ ਉਸ ਵੇਲੇ ਬਿਲਕੁਲ ਨਾ ਹੋਣ ਦੇ ਬਰਾਬਰ ਸੀ। ਸਾਰੇ ਪਖਾਂ ਨੂੰ ਵਿਚਾਰਕੇ ਹੀ ਇਹ ਫੈਸਲਾ ਹੋਇਆ ਸੀ ਕਿ ਸਤਿਜੁਗ ਦੇ ਯੁਵਕ ਅੰਕ ਕਢ ਲਏ ਜਾਣ ਜਿਸ ਵਿਚ ਯੁਵਕਾਂ ਦੀਆਂ ਹੀਰਚਨਾਵਾਂ ਹੋਣ ਤੇ ਨੌ-ਜੁਆਨ ਹੀ ਜਿਸਨੂੰ ਸੰਪਾਦਤ ਕਰਨ। ਇਸ ਮੰਤਵ ਲਈ ਵਖੋ ਵਖਰੇ ਸੰਪਾਦਕੀ ਮੰਡਲ ਬਣੇ ਸਨ ਜਿਨ੍ਹਾਂ ਦੀ ਸੂਚੀ ਆਪ ਸ਼ਾਇਦ ਕਿਸੇ ਹੋਰ ਥਾਂ ਪੜ੍ਹ ਸਕੋਗੇ। ਪਰ ਸਾਡੇ ਲੇਖਕਾਂ ਨੇ ਪੂਰਾ ਪੂਰਾ ਸਾਥ ਨਾ ਦਿਤਾ ਜਿਸ ਕਾਰਨ ਸਮਗਰੀ ਉਡੀਕ-ਦਿਆਂ ਹੀ ਵਰ੍ਹਾ ਲੰਘ ਚਲਿਆ ਹੈ। ਆਪਣੇ ਜ਼ਿਮੇ ਲਗਾ ਫਰਜ਼ ਪੂਰਾ ਕਰਨ ਲਈ ਕੁਛ ਸਮਗਰੀ ਬਦੇਸ਼ੀ ਰਸਾਲਿਆਂ ਵਿਚੋਂ, ਨੌ-ਜੁਆਨਾਂ ਨਾਲ ਸਬੰਧਤ ਹੋਣ ਕਾਰਨ, ਪ੍ਰਾਪਤ ਕਰਨ ਤੇ ਛਾਪਣ ਦਾ ਲਾਲਚ ਹਥੋਂ ਮੈਂ ਨਹੀਂ ਛਡ ਸਕਿਆ ਤੇ ਕੁਛ ਕੁ ਜਿਵੇਂ ਕਿਵੇਂ ਪ੍ਰਾਪਤ ਕਰਕੇ ਇਹ ਅੰਕ ਤਿਆਰ ਕਰਨ ਦੀ ਕੀਤੀ

ਨਾਮਧਾਰੀ ਪੰਥ ਵਿਚ ਇਸ ਵੇਲੇ ਲੇਖਕਾਂ ਦੀ ਕੋਈ ਘਾਟ ਨਹੀਂ ਪਰ ਪਤਾ ਨਹੀਂ ਕਿਉਂ ਵਾਰ ਵਾਰ ਤਾਕੀਦ ਕਰਨ ਦੇ ਬਾਵਜੂਦ ਵੀ ਰਚਨਾਵਾਂ ਬਹੁਤ ਘਟ ਪੁਜੀਆਂ ਹਨ—ਕਈਆਂ ਦੇ ਵਿਸ਼ੇ ਦੀ ਲੜੀ ਇੰਨੀ ਟੁਟਵੀਂ ਹੈ ਕਿ ਛਪਣ ਯੋਗ ਨਾ ਹੋਣ ਕਾਰਨ ਉਨ੍ਹਾਂ ਤੋਂ ਮੈਂ ਖਿਮਾਂ ਦੀ ਯਾਚਨਾ ਕਰਦਾ ਹਾਂ। ਇਸੇ ਕਾਰਨ ਹੀ ਤਹਿਸੀਲ ਫਿਲੌਰ (ਜ਼ਿਲਾ ਜਲੰਧਰ) ਦੇ ਨਾਮਧਾਰੀ ਮੇਲੇ ਤੇ ਹੋਏ ਕਵੀਦਰਬਾਰ ਵਿਚ ਪੜ੍ਹੀਆਂ ਗਈਆਂ ਕੁਛ ਚੋਣਵੀਆਂ ਕਵਿਤਾਵਾਂ (ਬਿਨਾਂ ਗਊ ਨਹੀਂ ਦੇਸ ਖੁਸ਼ਹਾਲ ਹੋਣਾ) ਵੀ ਇਸ ਅੰਕ ਵਿਚ ਦਿਤੀਆਂ ਜਾ ਰਹੀਆਂ ਹਨ।

ਇਕ ਹੋਰ ਸੁਆਦੀ ਗੱਲ ਜੋ ਪਿਛਲੇ ਸਮੇਲਨ ਦੀ ਦੇਣ ਹੈ। ਇਕ ਦਿਨ ਅਸਾਂ ਦੋ ਚਾਰ ਮਿਤਰਾਂ ਨੇ ਬਹਿਕੇ ਸਲਾਹ ਕੀਤੀ ਕਿ ਸਾਡੀਆਂ ਕਿਤਾਬਾਂ ਅਸੀਂ ਆਪ ਛਾਪੀਏ ਤੇ ਸਸਤੇ ਮੁਲ ਤੇ ਵੇਚੀਏ ਭਾਵ ਉਸ ਵਿਚੋਂ ਨਫ਼ਾ ਨਾ ਖਟਿਆ ਜਾਇ। ਆਪਣੀ ਰਾਇ ਮੇਲਣ ਪਿਛੋਂ ਇਹ ਗੱਲ ਹੋਰ ਸਜਣਾਂ ਦੀ ਵਿਚਾਰ ਦਾ ਵਿਸ਼ਾ ਬਣਾ ਦਿਤੀ ਗਈ। ਗੱਲ ਦੀ ਉਮਰ ਅਜੇ ਦੋ ਦਿਨ ਦੀ ਵੀ ਨਹੀਂ ਸੀ ਹੋਈ ਕਿ ਕੁਛ ਬਜ਼ੁਰਗ ਨਾਮਧਾਰੀ ਸਾਹਿਤਕਾਰਾਂ ਨੂੰ ਇਸ ਸਲਾਹ ਦਾ ਪਤਾ ਲਗਾ। ਉਨ੍ਹਾਂ ਵੀ ਹਾਂ ਵਿਚ ਹਾਂ ਰਲਾ ਦਿਤੀ। ਅਸੀਂ ਰਲ ਮਿਲਕੇ ਇਕ ਸ਼ਾਮ ਨੂੰ ਇਕਤਰਤਾ ਰਖੀ ਤਾਂ ਕਿ ਕੋਈ ਵਿਚਾਰ ਵਟਾਂਦਰਾ ਕਰਕੇ ਹੀ ਗ੍ਰੀਬ ਨਿਵਾਜ਼ ਜੀ ਅਗੇ ਪ੍ਰਵਾਨਗੀ ਲਈ ਅਰਜ਼ ਕੀਤੀ ਜਾਇ ਪਰ ਜਾਣੀ ਜਾਣ ਸਤਿਗੁਰੂ ਜੀ ਨੇ ਵੀ ਅਚਾਨਕਹੀ ਇਕਤਰਤਾ ਵਿਚ ਆ ਦਰਸ਼ਨ ਦਿਤੇ। ਕਾਫ਼ੀ ਬਹਿਸ ਹੋਣ ਪਿਛੋਂ ਇਕ "ਸਸਤਾ ਸਾਹਿਤ ਪ੍ਰਕਾਸ਼ਨ ਫੰਡ" ਉਗਰਾਹੁਣ ਦੀ ਪ੍ਰਵਾਨਗੀ ਮਿਲ ਗਈ ਜੋ ਦੋ ਰੁਪਏ ਪ੍ਰਤੀ ਯੁਵਕ ਦੇ ਹਿਸਾਬ ਨਾਲ ਉਗਰਾਹਿਆ ਜਾਣਾ ਸੀ। ਇਸ ਉਗਰਾਹੀ ਨਾਲ ਛਪਣ ਵਾਲੀ ਪੁਸਤਕ ਬਿਲਕੁਲ ਪ੍ਰੈਸ ਵਿਚ ਹੈ। ਟਾਈਟਲ ਦੀ ਤਿਆਰੀ ਹੋ ਰਹੀ ਹੈ। ਕੁਛ ਕੁ ਜ਼ਰੂਰੀ ਕਾਰਨਾਂ ਅਧੀਨ ਪਛੜੇਵਾਂ ਜ਼ਰੂਰ ਅਨੁਭਵ ਹੋ ਰਿਹਾ ਹੈ ਪਰ ਜੇ ਸਹਿਜੇ ਪਕਕੇ ਮਿਠਾ ਹੋ ਜਾਇ ਤਾਂ ਪਛੜੇਵਾਂ ਭੁਲ ਜਾਂਦਾ ਹੈ। ਇਹ ਪੁਸਤਕ ਨਾਮਧਾਰੀ ਯੁਵਕ ਲੇਖਕਾਂ ਵਲੋਂ ਕੀਤੀ ਗਈ ਉਨਤੀ ਤੇ ਪਿਛਲੇ ਵਿਦਿਅਕ ਸਮੇਲਨ ਦੀ ਸਫਲਤਾ ਦੀ ਇਕ ਜੀਉਂਦੀ ਜਾਗਦੀ ਉਦਾਹਰਣ ਹੋਵੇਗੀ। ਆਪਣਿਆਂ ਦੀ ਜਾਣਕਾਰੀ ਲਈ ਇਕ ਲੇਖ ਜਰਮਨ ਯੁਵਕ ਲੇਖਕਾਂ ਦੀਆਂ ਪੁਸਤਕਾਂ ਬਾਰੇ ਵੀ ਇਸ ਅੰਕ ਵਿਚ ਦਿਤਾ ਜਾ ਰਿਹਾ ਹੈ। ਭਾਵੇਂ ਸਾਡੇ ਦੇਸ ਵਿਚ ਉਹ ਸਹੂਲਤਾਂ ਮਾਨਤਾ ਪ੍ਰਾਪਤ ਲੇਖਕਾਂ ਨੂੰ ਵੀ ਔਖੀਆਂ ਹੀ ਨਸੀਬ ਹੁੰਦੀਆਂ ਹੋਣਗੀਆਂ ਪਰ ਜੇ ਅਸੀਂ ਇਸ ਆ ਰਹੇ ਸੰਮੇਲਨ ਤੇ ਪਿਛੋਕੜ ਨੂੰ ਯਾਦ ਕਰਦੇ ਹੋਏ ਕੁਛ ਹੋਰ ਹੰਭਲਾ ਮਾਰੀਏ ਤੇ ਅਗੋਂ ਤੋਂ ਹਰ ਵਾਰ ਕੁਛ ਕਰਨ ਦਾ ਇਕਰਾਰ ਆਪਣੇ ਆਪ ਵਿਚ ਸਚੇ ਦਿਲੋਂ ਕਰ ਲਈਏ ਤਾਂ ਅਸੀਂ ਆਪਣੇ ਲੇਖਕਾਂ ਨੂੰ ਤਾਂ ਕਾਫ਼ੀ ਸਹੂਲਤਾਂ ਦੇਣ ਜੋਗਾ ਪ੍ਰਬੰਧ ਕਰ ਹੀ ਸਕਾਂਗੇ। ਇਹ ਆਸ ਸਾਨੂੰ ਸਭ ਨੂੰ ਕਰਨੀ ਹੀ ਬਣਦੀ ਹੈ।—ਸਵਰਨ ਸਿੰਘ ਸਨੇਹੀ

# ਬਿਨਾਂ ਗਊ ਨਹਿੰ ਦੇਸ਼ ਖੁਸ਼ਹਾਲ ਹੋਵੇ!

—ਸ੍ਰੀ ਮੁਨਸ਼ਾ ਸਿੰਘ ਜੀ 'ਦੁਖੀ'—

ਗੁਰੂ ਬਿਨਾ ਨਹੀਓਂ ਸਚੁ ਭਾਲ ਹੋਵੇ।
ਬਿਨਾ ਗਊ ਨਹਿੰ ਦੇਸ਼ ਖੁਸ਼ਹਾਲ ਹੋਵੇ।

ਜਿਵੇਂ ਬਾਲ ਮਮਤਾ ਨਾਲ ਪਾਲਦੀ ਮਾਂ।
ਜਿਵੇਂ ਪੂਜਯ ਗ੍ਰਹਿਸਥ ਵਿਚ ਬਾਪਦਾ ਨਾਂ।
ਜਿਵੇਂ ਪ੍ਰਾਣਪਯਾਰਾ ਇਸ਼ਟ ਗੁਰੂ ਦੀ ਥਾਂ।
ਸਾਡੀ ਸਭਯਤਾ ਵਿਚ ਤਿਉਂ ਕਹੀਦੀ ਗਾਂ।
ਬਿਨਾ ਅੰਨ ਨਹਿੰ ਜਿਉਂ ਦੂਰ ਕਾਲ ਹੋਵੇ।
ਬਿਨਾ ਗਊ ਨਹਿੰ ਦੇਸ਼ ਖੁਸ਼ਹਾਲ ਹੋਵੇ।

ਅੰਨ ਬਿਨਾ ਕਿਰਸਾਨ ਉਗਾਏ ਕਿਹੜਾ?
ਦਿਨੇ ਰਾਤ ਗਰਮੀ ਕੱਕਰ ਖਾਏ ਕਿਹੜਾ?
ਮਿਟੀ ਵਾਂਗ ਮਿਟੀ'ਚ ਮਿਲ ਜਾਏ ਕਿਹੜਾ?
ਪਸ਼ੂਆਂ ਬਿਨਾ, ਕਿਸਾਨ ਕਮਾਏ ਕਿਹੜਾ?
ਪਸ਼ੂ ਬਿਨਾ ਕਿਸਾਨ ਕਿਸ ਹਾਲ ਹੋਵੇ।
ਬਿਨਾ ਗਊ ਨਾ ਦੇਸ਼ ਖੁਸ਼ਹਾਲ ਹੋਵੇ।

ਭਲਾ ਕੌਣ ਉਸਦਾ ਰਾਹ ਰੋਕ ਸਕਦੈ।
ਭਲਾ ਕੌਣ ਉਸਨੂੰ ਕਿਤੇ ਟੋਕ ਸਕਦੈ।
ਭਲਾ ਕੌਣ ਉਸ ਨਾਲ ਕਰ ਨੋਕ ਸਕਦੈ।
ਉਸਦੇਰਾਹ ਵਿਚ ਅੜ ਕਿਹੜਾ ਲੋਕ ਸਕਦੈ।
ਅੰਗ ਸੰਗ ਜਿਸਦੇ ਦੀਨ ਦਯਾਲ ਹੋਵੇ।
ਸਚਾ ਸਤਿਗੁਰੂ ਜਿਸ ਸਿਖ ਨਾਲ ਹੋਵੇ।

ਅੰਨ ਬਿਨ ਨਹਿ ਦੇਸ਼ ਦਾ ਕਾਲ ਕਟਦਾ।
(ਤੇ)ਧਨ ਬਿਨਾ ਨਹਿਕਿਸੇਦਾ ਦੁਖ ਘਟਦਾ।
ਬਿਨਾ ਗੁਰੂ ਨਹਿ ਰੂਹ ਦਾ ਕਸ਼ਟ ਹਟਦਾ।
ਗਊ ਬੈਲ ਬਿਨ ਭਲਾ ਕੀ ਹਾਲ ਜਟਦਾ।
ਗੁਰੂ ਬਿਨਾ ਸੰਸਾਰ ਬੇਹਾਲ ਹੋਵੇ।
ਬਿਨਾ ਗਊ ਨਹਿੰ ਦੇਸ਼ ਖੁਸ਼ਹਾਲ ਹੋਵੇ।

ਇਸੇ ਲਈ ਸਾਡੇ ਦੇਸ਼ ਪੂਜੀ ਦੀ ਗਾਂ।
ਨਾਲੇ ਦੁਧ ਦੇਵੇ ਨਾਲੇ ਬੈਲਾਂ ਦੀ ਮਾਂ।
ਸਾਡੀ ਸਭਯਤਾ ਵਿਚਉਸਦਾ ਉਚਤਮ ਥਾਂ।
ਇਸੇ ਲਈ ਅਖਵਾਉਂਦੀ ਹੈ ਗਊ ਮਾਂ।
ਇਸਦੇ ਬਿਨਾ ਸਾਡਾ ਬੁਰਾ ਹਾਲ ਹੋਵੇ।
ਬਿਨਾ ਗਊ ਨਾ ਦੇਸ਼ ਖੁਸ਼ਹਾਲ ਹੋਵੇ।

ਸਿਹਤ ਵਾਸਤੇ ਏਸਦਾ ਦੁਧ ਅੰਮ੍ਰਿਤ।
ਸੂਖਮ ਸੋਚ ਲਈ ਇਹ ਦੇਵੇ ਦੁਧ ਅੰਮ੍ਰਿਤ।
ਲੱਸੀ ਦਹੀਂ ਮਖਣ ਘਿਉ ਸੁਧ ਅੰਮ੍ਰਿਤ।
ਇਸਨੂੰ ਕੌਣ ਨਹਿ ਕਹੂ ਕਬੁਧ ਅੰਮ੍ਰਿਤ।
ਦੁਧ ਨਾਲ ਹੀ ਸਿਹਤ ਬਹਾਲ ਹੋਵੇ।
ਬਿਨਾ ਗਊ ਨਹਿੰ ਦੇਸ਼ ਖੁਸ਼ਹਾਲ ਹੋਵੇ।

## ਨਵੀਂ ਰੌਸ਼ਨੀ

ਆਮ ਜੁ ਅਜ ਕਲ, ਚਲਿਆ, ਦੇਖੋ ਉਲਟ ਰਿਵਾਜ।
ਨਵੀਂ ਰੌਸ਼ਨੀ ਵਿਚ ਪੜ੍ਹੇ, ਜੁ, ਖੜ੍ਹਕੇ ਕਰਨ ਪਿਸ਼ਾਬ।
ਖੜ੍ਹਕੇ ਕਰਨ ਪਿਸ਼ਾਬ, ਕਿਸੇ ਤੋਂ ਨਾ ਉਹ ਡਰਦੇ।
ਮਾਂ, ਭੈਣ, ਜਾਂ ਧੀ ਤੋਂ ਵੀ ਸੰਗ ਨਾ ਕਰਦੇ।
ਪੜ੍ਹੀ ਵਿਦਿਆ ਉਮਰ ਭਰ, ਕਰਦੇ ਨੇ ਬਦਨਾਮ।
ਉਲਟਰਿਵਾਜਇਹ ਚਲਿਆ, ਦੇਖੋਅਜ ਕਲ, ਜੁਆਮ।

—ਸਵਰਨ ਸਿੰਘ ਸਨੇਹੀ

# ਖੁਰਾਕ ਅਤੇ ਆਤਮਾ ਦਾ ਸਬੰਧ

ਆਤਮਘਾਤੀ ਵੀ ਕਹਿ ਦੇਣਾ ਕੋਈ ਗੁਨਾਹ ਨਹੀਂ ਉਨ੍ਹਾਂ ਨੂੰ, ਜੋ ਸਰੀਰ ਦੀ ਰੱਖਿਆ ਨਹੀ ਕਰਦੇ ਤੇ ਆਤਮਾਂ ਨਾਲ ਧੋਖਾ ਕਮਾਂਦੇ ਹਨ। ਆਤਮਾ ਦੀ ਖੁਰਾਕ ਬਾਣੀ, ਤੇ ਬਾਣੀ ਦਾ ਨਿਚੋੜ ਸੰਤ ਹੈ, ਜਿਸ ਵਿਚ ਆਪ ਨਿਰੰਕਾਰ ਵਾਸ ਕਰਦਾ ਹੈ। ਇਸ ਲਈ ਆਤਮਾ ਨੂੰ ਸੱਚੇ ਢੰਗ ਨਾਲ ਜੀਵਤ ਰੱਖਣ ਲਈ ਬਾਣੀ ਦੀ ਪਾਣ ਜ਼ਰੂਰੀ ਹੈ। ਬਾਣੀ ਪੜ੍ਹਨ ਨਾਲ ਆਤਮਾ ਸ਼ਾਂਤ ਸ਼ੁੱਧ ਤੇ ਤ੍ਰਿਪਤ ਹੋ ਜਾਂਦੀ ਹੈ।

ਮੈਲ ਭਰੇ ਗੰਦੇ ਕਪੜੇ ਪਹਿਨਣ ਨਾਲ ਸੁੰਦਰ ਵੀ ਮੈਲ ਦੀ ਭਾਅ ਮਾਰਨ ਲਗ ਪੈਂਦਾਂ ਹੈ। ਇਸੇ ਤਰ੍ਹਾਂ ਆਤਮਾਂ ਦੀ ਸੁੰਦਰਤਾ ਵੀ ਸਰੀਰ ਦੀ ਸਵੱਛਤਾ ਤੇ ਨਿਰਭਰ ਹੈ। ਸਰੀਰ ਦੀ ਸ਼ੁਧੀ ਲਈ ਸਾਨੂੰ ਸ਼ੁੱਧ ਭੋਜਨ ਦੀ ਲੋੜ ਹੈ। ਸ਼ੁੱਧ ਭੋਜਨ ਉਹ ਹੈ ਜੋ ਸਰੀਰ ਤੇ ਆਤਮਾ ਦਾ ਸੱਚਾ ਸਬੰਧ ਕਾਇਮ ਰੱਖ ਸਕੇ।

ਗੁਰਬਾਣੀ ਅਨੁਸਾਰ ਸ਼ੁੱਧ ਭੋਜਨ ਮਾਸ ਰਹਿਤ ਹੈ, ਹਿੰਦੂ ਤੇ ਬੁੱਧ ਧਰਮ ਵਿਚ ਵੀ "ਅਹਿੰਸਾ ਪਰਮੋਧਰਮਾ" ਤੇ ਬਹੁਤ ਜ਼ੋਰ ਦਿਤਾ ਗਿਆ ਹੈ ਅਰਥਾਤ ਜੀਵਾਂ ਨੂੰ ਮਾਰਨਾ ਪਾਪ ਤੇ ਵਰਜਿਤ ਹੈ। ਜਦ ਜੀਵ ਮਾਰਨਾ ਮਨ੍ਹਾਂ ਹੈ ਤੇ ਮਾਰਿਆ ਹੋਇਆ ਖਾਣਾ ਤਾਂ ਬਹੁਤ ਹੀ ਬੁਰਾ ਹੋਵੇਗਾ। ਇਸ ਲਈ ਜੀਭ ਤੇ ਇੰਦਰੀਆਂ ਦੇ ਸਵਾਦ ਵਿਚ ਅੰਨ੍ਹੇ ਹੋਕੇ ਜੀਵ-ਹਤਿਆ ਕਰਨਾ ਪਾਪ ਹੈ।

ਕਈ ਵੀਰਾਂ ਦਾ ਮਤ ਹੈ ਕਿ ਜਦ ਦੁਨੀਆਂ ਦੇ ਬਹੁਤ ਸਾਰੇ ਲੋਕੀ ਮਾਸਾ ਹਾਰੀ ਹਨ, ਮਾਸ ਖਾਣਾ ਫਿਰ ਕਿਵੇਂ ਪਾਪ ਹੋ ਸਕਦਾ ਹੈ? ਅਸੀਂ ਸਭ ਜਾਣਦੇ ਹਾਂ ਕਿ ਮਨੁਖ ਦੀ ਰੁਚੀ ਭੈੜਿਆਂ ਕੰਮਾਂ ਵਲ ਬਹੁਤ ਜਲਦੀ ਲੱਗ ਜਾਂਦੀ ਹੈ, ਪਰ ਚੰਗੇ ਕੰਮਾਂ ਦੀ ਨਕਲ ਕਰਨਾ ਮੁਸ਼ਕਿਲ ਸਮਝ ਲੈਂਦੇ ਹਾਂ। ਜੇ ਅਸੀਂ ਸੱਚੇ ਤੇ ਨੇਕ ਮਹਾਂਪੁਰਸ਼ ਨਾਲ ਸੰਪਰਕ ਰਖੀਏ, ਅਸੀਂ ਉਸ ਕੋਲੋਂ ਸਚਾਈ ਤੇ ਨੇਕੀ ਬਹੁਤ ਚਿਰ ਪਿਛੋਂ ਕੁੱਝ ਅੰਸ਼ਹੀ ਲੈਸਕਾਂਗੇ। ਪਰ ਜੇ ਕਿਧਰੇ ਕਿਸੇ ਚੋਰ ਨਾਲ ਅਚਾਨਕ ਹੀ ਵਾਸਤਾ ਪਾ ਲਈਏ ਤਾਂ ਕੁਝ ਦਿਨਾਂ ਪਿਛੋਂ ਹੀ ਬਰਾਬਰੀ ਦੇ ਮਾਹਿਰ ਬਣ ਜਾਈਦਾ ਹੈ।

ਗੁਰਬਾਣੀ ਵੱਲ ਤੇ ਦਿਲ ਨਹੀਂ ਲਗਦਾ, ਸਗੋਂ ਕੂੜ ਦੀਆਂ ਗੱਲਾਂ ਸਦੀਆਂ ਪੁਰਾਣੀਆਂ ਵੀ ਯਾਦ ਰਹਿੰਦੀਆਂ ਹਨ। ਫਿਰ ਜਦ ਕਿ ਸਾਰੇ ਹੀ ਕਲਯੁਗੀ ਮਨੁੱਖ ਸਧਾਰਨਤਾ, ਝੂਠ ਤੇ ਚੋਰੀ ਦੇ ਸ਼ਿਕਾਰ ਹਨ ਫਿਰ ਉਨ੍ਹਾਂ ਦੇ ਅਨੁਸਾਰ ਚੋਰੀ ਤੇ ਝੂਠ ਬੋਲਣਾ ਕਿਵੇਂ ਪਾਪ ਹੋ ਸਕਦਾ ਹੈ?

ਸੋ ਭਾਈ ਇਸ ਤਰ੍ਹਾਂ ਦੇ ਉਦਾਹਰਣ ਦੇਣਾ ਕਿ ਦੁਨੀਆਂ ਦੇ ਬਹੁਤ ਸਾਰੇ ਲੋਕ ਮਾਸ ਖਾਂਦੇ ਹਨ ਬਿਲਕੁਲ ਬੇ-ਬੁਨਿਆਦ ਹੈ।

ਸੰਸਾਰ ਦੇ ਸਾਰੇ ਪੁਰਸ਼ ਇਹ ਮੰਨਦੇ ਹਨ ਕਿ ਪ੍ਰਮਾਤਮਾ ਸਰਬ-ਵਿਆਪਕ ਹੈ ਤੇ ਹਰ ਜੀਵ ਵਿਚ ਉਸ ਦੀ ਲੋਅ ਹੈ। ਜੀਵ ਦੇ ਨਾਲ ਪਿਆਰ ਕਰਨਾ ਹੀ ਪ੍ਰਭੂ ਦੇ ਨਾਲ ਪਿਆਰ ਕਰਨਾ ਹੈ ਤੇ ਪ੍ਰੇਮ ਵਿਚ ਹੀ ਨਿਰੰਕਾਰੀ ਜੋਤ ਹੈ।

ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

ਜਦ ਅਸੀਂ ਕਿਸੇ ਜੀਵ ਨੂੰ ਜਾਣ ਬੁਝ ਕੇ ਜੀਭ ਦੇ ਸੁਆਦ ਬਦਲੇ ਮਾਰਦੇ ਹਾਂ ਤਾਂ ਅਸੀਂ ਜੀਵ ਦੀ ਆਤਮਾ ਨੂੰ ਹੀ ਨਹੀਂ ਦੁਖ ਦੇਂਦੇ, ਬਲਕਿ ਪ੍ਰਮਾਤਮਾ ਦੀ ਇਕ ਜਗਦੀ ਜੋਤ ਨੂੰ ਬੁਝਾ ਦਿੰਦੇ ਹਾਂ

ਬੇਦ ਕਤੇਬ ਕਹਹੁ ਮਤ ਝੂਠੇ
ਝੂਠਾ ਜੋ ਨਾ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ
ਕਹਤ ਹਉ ਤਉ ਕਿਉ ਮੁਰਗੀ ਮਾਰੈ ॥
[ਸ੍ਰੀ ਗ੍ਰੰਥ ਸਾਹਿਬ] ਪੰਨਾ ੧੩੫੦

ਜਦ ਸਭ ਜਾਨ ਦਾਰ ਚੀਜਾਂ ਵਿਚ ਇਕ ਹੀ ਖੁਦਾ ਹੈ ਤੇ ਫਿਰ ਮੁਰਗੀ ਨੂੰ ਹਲਾਲ ਜਾਂ ਹਰਾਮ ਕਿਉਂ ਕਰੋ ? ਮਾਰਨ ਵੇਲੇ ਅਸੀਂ ਮੁਰਗੀ ਤੇ ਨਹੀਂ ਬਲਕਿ ਪ੍ਰਭੂ ਦੀ ਉਸ ਤਸਵੀਰ ਤੇ ਛੁਰੀ ਚਲਾਂਦੇ ਹਾਂ, ਜਿਸ ਵਿਚ ਸਰਬ ਸ਼ਕਤੀ ਮਾਨ ਨੇ ਆਪਣੀ ਸਰੂਪ ਜੋਤੀ ਨਾਲ ਜਾਨ ਦਾ ਦੀਵਾ ਜਗਾਇਆ ਹੈ।

ਜਗ--ਨਿਆਇ ਦ੍ਰਿਸ਼ਟੀ ਨਾਲ ਆਪਣੇ ਮਨ ਨੂੰ ਤੋਲਕੇ ਦੱਸੋ ਕਿ ਜਦ ਕੋਈ ਬੱਕਰੀ ਪਾਣੀ ਨੂੰ ਮੂ ਲਗਾ ਦੇਵੇ ਤਾਂ ਅਸੀਂ ਇਹ ਕਹਿਕੇ ਨਹੀਂ ਪੀਂਦੇ ਕਿ ਪਾਣੀ ਜੂਠਾ ਹੈ, ਪਰ ਜੇ ਉਸੇ ਵੇਲੇ ਬੱਕਰੀ ਦਾ ਸਰੀਰ ਤੇ ਖੋਪਰੀ ਉਬਾਲ ਕੇ ਦੇ ਦਿੱਤੀ ਜਾਏ ਤਾਂ ਉਹੋ ਜੂਠ ਦਾ ਬਹਾਨਾ ਉਤਰ ਜਾਂਦਾ ਹੈ ਤੇ ਬੜੇ ਸ਼ੌਕ ਨਾਲ ਪੀ ਲੈਂਦੇ ਹਾਂ। ਕੀ ਇਸ ਤਰਾਂ ਦੇ ਉਬਾਲੇ ਹੋਏ ਉਤੇ ਜੂਠਦੀ ਜਰ੍ਹਾ ਤੇ ਸਚਾਈਦੀ ਝਾਲ ਫਿਰੀ ਹੋਈ ਹੁੰਦੀ ਹੈ ? ਗੁਰੂ ਸਾਹਿਬ ਜਪੁਜੀ ਸਾਹਿਬ ਵਿਚ ਲਿਖਦੇ ਹਨ:—

ਅਸੰਖ ਮਲੇਛ ਮਲ ਭਖ ਖਾਹਿ ॥

ਅਣਗਿਣਤ ਮਲੇਛ ਹਨ ਜੋ ਮੰਦੇ ਤੇ ਮਾਸ ਦੇ ਭੋਜਨ ਖਾਂਦੇ ਹਨ। ਐਸਾ ਖਾਣਾ ਨਹੀਂ ਖਾਣਾ ਚਾਹੀਦਾ ਜਿਸਦੇ ਖਾਣ ਨਾਲ ਮਨ ਵਿਚੋਂ ਵਿਕਾਰ ਪੈਦਾ ਹੋ ਜਾਣ ਤੇ ਬੁਰਾਈ ਕਰਨ ਵਲ ਰੁਚੀ ਵੱਧ ਜਾਵੇ।

ਧ੍ਰਿਗੁ ਖਾਣਾ ਧ੍ਰਿਗੁ ਪੈਨ੍ਹਣਾ
ਜਿਨਾ ਦੂਜੇ ਭਾਇ ਪਿਆਰੁ ॥
ਬਿਸਟਾ ਕੇ ਕੀੜੇ ਬਿਸਟਾ ਰਾਤੇ
ਮਰ ਜੰਮਹਿ ਹੋਹਿ ਖੁਆਰ ॥
[ਸ੍ਰੀ ਗ੍ਰੰਥ ਸਾਹਿਬ] ਪੰਨਾ ੧੩੪੭

ਅਰਥਾਤ ਐਸਾ ਖਾਣਾ ਧ੍ਰਿਗ ਤੇ ਸ਼ਰਮਸਾਰ ਹੈ, ਜਿਸ ਦੇ ਖਾਣ ਨਾਲ ਆਤਮਾ ਵਿਚੋਂ ਪ੍ਰਭੂ ਦੀ ਯਾਦ ਮਰ ਜਾਂਦੀ ਹੈ, ਤੇ ਬਿਸਟਾ ਦੀ ਅਗਨੀ ਤੇਜ ਹੋ ਜਾਂਦੀ ਹੈ। ਫਿਰ ਮਾਸਾਹਾਰੀ ਇਹ ਦਲੀਲ ਦੇਂਦੇ ਹਨ ਕਿ---

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨਾ ਕੋਇ ॥

ਉਸ ਦਾ ਉਤਰ ਇਹ ਹੈ ਕਿ ਸਰਬ ਵਿਆਪਕ ਪ੍ਰਭੂ ਨੇ ਮਨੁਖ ਦੇ ਖਾਣ ਲਈ ਤਰ੍ਹਾਂ ਤਰ੍ਹਾਂ ਦੇ ਫਲ ਤੇ ਸਬਜੀਆਂ ਉਗਾਈਆਂ ਹਨ। ਬੇਸ਼ਕ ਫਲਾਂ ਤੇ ਸਬਜੀਆਂ ਅੰਦਰ ਵੀ ਜੀਵ ਹਨ ਪਰ ਇਹ ਜੀਵ ਅਪ੍ਰਤੱਕਸ਼ ਹਨ ਜੋ ਦੇਖੇ ਨਹੀਂ ਜਾ ਸਕਦੇ-

"ਖਾਣਾ ਪੀਣਾ ਪਵਿਤ੍ਰ ਹੈ"

ਇਹ ਤੁਕ ਪਿਛਲੇ ਵਾਕ ਦੀ ਗਵਾਹੀ ਭਰਦੀ ਹੈ। ਪਰ ਐਸਾ ਖਾਣਾ ਪਵਿਤ੍ਰ ਨਹੀਂ ਜੋ ਆਤਮਾ ਨੂੰ ਪਲੀਤ ਕਰ ਦੇਵੇ। ਚੰਗੀ ਤਰ੍ਹਾਂ ਦੇਖ ਕੇ ਤੇ ਜਾਣ ਬੁੱਝਕੇ ਜੋ ਬੁਰਾ ਕੰਮ ਕਰਦੇ ਹਨ। ਉਹ ਬਿਲਕੁਲ ਦਇਆ ਦੇ ਅਸੂਲਾਂ ਦੇ ਵਿਰੁਧ ਹਨ। ਪਰ ਪਾਪੀ ਇਹ ਜਾਣ ਕੇ ਵੀ (ਕਿ ਉਸ (ਜੀਵ) ਦੀ ਚਿਲਾਹਟ ਇਕ ਦਇਆ ਦੀ ਅਪੀਲ ਕਰਦੀ ਹੈ) ਉਸ ਨੂੰ ਮਾਰ ਦਿੰਦਾ ਹੈ ਤੇ ਇਸ ਤਰਾਂ ਦਇਆ ਦੀ ਸ੍ਰੋਤ ਜੋ ਕਿ ਗੁਰਬਾਣੀ ਦਾ ਅੰਗ ਹੈ. ਉਸ ਦੇ ਦਿਲ ਵਿਚੋਂ ਸੁਕ ਜਾਂਦੀ ਹੈ:—

ਗੁਰੂ ਜੀ ਫੁਰਮਾਂਦੇ ਹਨ:—

ਜੇ ਰਤ ਲਗੈ ਕਪੜੇ ਜਾਮਾ ਹੋਇ ਪਲੀਤੁ
ਜੇ ਰਤ ਪੀਵਹਿ ਮਾਣਸਾ ਤਿਨ ਕਿਉਂ
ਨਿਰਮਲ ਚੀਤ ॥

[ਸ੍ਰੀ ਗਰੰਥ ਸਾਹਿਬ] ਪੰਨਾ ੧੪੦

ਜਿਸ ਲਹੂ ਦੇ ਲਗਣ ਨਾਲ ਤਨ ਗੰਦਾ ਹੋ ਜਾਂਦਾ ਹੈ ਤਾਂ ਕੀ ਉਹ ਲਹੂ ਪੀਣ ਨਾਲ ਐ ਮਾਣਸ! ਤੇਰੀ ਆਤਮਾ ਗੰਦੀ ਨਹੀਂ ਹੁੰਦੀ? ਇਸ ਤੋਂ ਸਾਫ ਪਤਾ ਚਲਦਾ ਹੈ ਕਿ ਮਾਸ ਖਾਣਾ ਆਪਣੀ ਆਤਮਾ ਨੂੰ ਗੰਦਾ ਕਰਨਾ ਹੈ ਜਿਸ ਵਿਚ ਪ੍ਰਮਾਤਮਾ ਦੀ ਕਿਰਣ ਦਾ ਚਾਨਣਾ ਹੈ।

ਸ਼ਰਾਬ ਪੀਣਾ ਵੀ ਗੁਰਬਾਣੀ ਦੇ ਵਿਰੁੱਧ ਹੈ ਤੇ ਅਸੀਂ ਆਪਣੀ ਮਰਜੀ ਨਾਲ ਹੀ ਪੀਦੇ ਹਾਂ। ਸ਼ਰਾਬ ਪੀਣ ਨਾਲ ਕਿਸੇ ਨੂੰ ਤਾਂ ਕੀ ਪਛਾਨਣਾਂ ਹੈ ਅਸੀਂ ਆਪਣੇ ਆਪ ਨੂੰ ਵੀ ਭੁੱਲ ਬੈਠਦੇ ਹਾਂ। ਗੁਰੂ ਜੀ ਲਿਖਦੇ ਹਨ ਹੇ ਮਨੁਖ ! ਤੂੰ ਐਸੀ ਸੱਚੀ ਨਾਮ ਦੀ ਸ਼ਰਾਬ ਪੀ, ਜਿਸ ਨਾਲ ਤੂੰ ਸੱਤ ਰੰਗ ਵਿਚ ਰਤਿਆ ਜਾਏਂ ਤੇ ਖਸਮ ਨੂੰ ਪਛਾਣ ਸਕੇ।

ਮਾਣਸ ਭਰਿਆ ਆਣਿਆਂ
ਮਾਣਸ ਭਰਿਆ ਆਇ ॥
ਜਿਤ ਪੀਤਿ ਮਤਿਦੂਰ ਹੋਇ
ਬਰਲੁ ਪਵੈ ਵਿਚ ਆਇ ॥
ਆਪਣਾ ਪਰਾਇਆ ਨਾ
ਪਛਾਣਈ ਖਸਮਹੁ ਧਕੇ ਖਾਇ ॥
ਜਿਤ ਪੀਤੇ ਖਸਮ ਵੀਸਰੈ
ਦਰਗਹ ਮਿਲੈ ਸਜਾਇ ॥
ਝੂਠਾ ਮਦ ਮੂਲ ਨ ਪੀਚਈ
ਜੇ ਕਾ ਪਾਰਿ ਵਸਾਇ ॥
ਨਾਨਕ ਨਦਰੀ ਸੱਚ ਮਦੁ ਪਾਇਐ
ਸਤਿਗੁਰ ਮਿਲੈ ਜਿਸ ਆਇ ॥

[ਸ੍ਰੀ ਗਰੰਥ ਸਾਹਿਬ] ਪੰਨਾ ੫੫੪

ਫਿਰ ਗੁਰੂ ਜੀ ਨਸੀਹਤ ਨਾਮੇ ਵਿਚ (ਤਿਲੰਗ ਮ: ੧ ਵਿਚ) ਫੁਰਮਾਂਦੇ ਹਨ–

ਪੀਏ ਪਿਆਲੇ ਅਰ ਖਾਏ ਕਬਾਬ ॥
ਦੇਖੋ ਰੇ ਲੋਕੋ ਜੇ ਹੋਤੇ ਹੈਂ ਖਰਾਬ ॥

ਗੁਰੂ ਜੀ ਦੇ ਇਹ ਸਾਫ ਇਸ਼ਾਰੇ ਹਨ ਕਿ ਮਾਸ ਖਾਣਾ ਤੇ ਸ਼ਰਾਬ ਪੀਣਾ ਮਨੁਖ ਨੂੰ ਮਨੁਖਤਾ ਤੋਂ ਪਰੇ ਲੈ ਜਾਂਦਾ ਹੈ। ਜਿੱਥੇ ਦਸਮ ਪਾਤਸ਼ਾਹ ਜੀ ਨੇ ਤੰਬਾਕੂ ਸੇਵਨ ਦੀ ਮਨਾਹੀ ਕੀਤੀ ਹੈ ਉਥੇ ਮਾਸ ਖਾਣਾ ਤੇ ਸ਼ਰਾਬ ਪੀਣੀ ਕਿਵੇਂ ਉਚਿਤ ਹੋ ਸਕਦੀ ਹੈ ? ਮਾਸ ਖਾਣ ਵਾਲਿਆਂ ਲਈ ਇਹ ਠੀਕ ਨਹੀਂ ਕਿ ਉਹ ਗੁਰਬਾਣੀ ਦੀ ਆੜ ਲੈਕੇ ਕਹਿਣ ਕਿ ਸਾਡਾ ਧਰਮ ਸਾਂਨੂੰ ਮਾਸ ਸੇਵਨ ਲਈ ਪਰੇਰਦਾ ਹੈ, ਸਗੋਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਗੁਰਬਾਣੀ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਆਪਣਾ ਜੀਵਨ ਸੋਧਣ। ਇਸੇ ਵਿਚ ਹੀ ਪੰਥ ਤੇ ਕੌਮ ਦੀ ਭਲਾਈ ਹੈ।

—ਧੰਨਵਾਦ ਸਹਿਤ ਗੁਰੂ ਨਾਨਕ
ਸੰਦੇਸ਼ (ਭੋਪਾਲ ਵਿਚੋ)

# ਰੁਬਾਈ

ਓ ਨਾਮਧਾਰੀ ਨੌ-ਜਵਾਨ ਪੰਥ ਦੀ ਹੈ ਤੂੰ ਜਿੰਦ ਜਾਨ ।
ਤੇਰੀ ਇਹ ਦਸੰਤਾਰ ਜੋ ਸਿਧੀ ਸਿਖ ਪੰਥ ਦੀ ਹੈ ਇਹ ਸ਼ਾਨ ।
ਤੁਰਿਆ ਜਾ ਤੂੰ ਰਾਹ ਧਰਮ ਦੇ ਤਹਿ ਹੋ ਜਾਣੇ ਕੰਮ ਵਿਸ਼ਾਲ :
ਸਿਰ ਤੇਰੇ ਤੇ ਸਦਾ ਰਹੇਗਾ ਸਤਿਗੁਰ ਜੀ ਦਾ ਹਥ ਮਹਾਨ ॥

—ਪਰਮਜੀਤ ਸਿੰਘ, ਢਿੱਲੋਂ

# ਬਿਨਾਂ ਗਊ ਨਹੀਂ ਦੇਸ ਖੁਸ਼ਹਾਲ ਹੋਣਾ !

—ਸਵਰਨ ਸਿੰਘ 'ਸਨੇਹੀ'

ਕਰਨੇ ਲਖਾਂ ਕਰੋੜਾਂ ਦੇ ਖਰਚ ਨਿਤ ਹੀ, ਵੇਖੋ ਕੰਮ ਇਹ ਭੋਲੀ ਸਰਕਾਰ ਦੇ ਨੇ।
ਦੇਸ਼ ਉਨਤੀ ਹਿਤ ਵਿਭਾਗ ਖੋਲੇ, ਜਿਥੇ ਸੂਝ ਵਿਚਾਰ ਵਿਚਾਰ ਦੇ ਨੇ।
ਉਥੇ ਯੋਜਨਾ ਕਰਨ ਤਿਆਰ ਭਾਰੂ, ਰਿਣ ਲੈਣ ਸਮੁੰਦਰੋਂ ਪਾਰ ਦੇ ਨੇ।
ਜਰਾ ਸੋਚ ਨ ਕਰੇ ਇਹ ਸੋਨ ਚਿੜੀ, ਖੰਭ ਉਡਦੇ ਕਦੋਂ ਉਧਾਰ ਦੇ ਨੇ।
ਖਾਦਾਂ ਕਣਕ ਦੁਵਾਈਆਂ ਮੰਗਵਾ ਬਾਹਰੋਂ, ਭਾਵੇਂ ਲਖਾਂ ਹੀ ਜੋਰ ਅਜਮਾ ਲਈਏ।
ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ, ਭਾਵੇਂ ਯੋਜਨਾ ਲਖ ਬਣਾ ਲਈਏ।

ਦੁਧ ਗਊ ਦਾ ਪੀ ਮੁਨੀਸ਼ਰਾਂ ਨੇ, ਰਚ ਵੇਦ ਪੁਰਾਣ ਅਪਾਰ ਦਿਤੇ।
ਰਚ ਯੂਰਪੋਂ ਵਧ ਗਿਆਨ ਪਹਿਲਾਂ,ਕਰ ਉਡਣ ਖਟੋਲੇ ਤਿਆਰ ਦਿਤੇ।
ਨੰਗੇ ਧੜ ਲੜ ਕੇ ਉਨ੍ਹਾਂ ਲੋੜ ਵੇਲੇ, ਵਿਚ ਪਲਾਂ ਦੇ ਵੈਰੀ ਸੰਘਾਰ ਦਿਤੇ।
ਪੁਲ ਬੰਨ ਕੇ ਪਥਰਾ ਸਾਦਿਆਂ ਦਾ, ਫੌਜੀ ਕਰ ਸਮੁੰਦਰੋਂ ਪਾਰ ਦਿਤੇ।
ਏਹੋ ਸਮਾਂ ਸੀ ਦੇਸ਼ ਦੀ ਉਨਤੀ ਦਾ ਸੇਵਾ ਗਊ ਦੀ ਜਦੋਂ ਸੀ ਆਮ ਹੁੰਦੀ।
ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ ਹੁਣ ਗਊ ਨਹੀਂ ਕਿਸੇ ਵੀ ਧਾਮ ਹੁੰਦੀ।

ਗਲ ਬਿਲਿਆਂ ਦੀ ਇਕ ਹੋਰ ਮਾੜੀ ਮਾਸ ਗਊ ਦਾ ਨਿਤ ਜੋ ਖਾਂਵਦੇ ਸਨ।
ਖਲ ਗਊ ਦੀ ਸਾਲ ਵਿਚ ਲਾਹ ਕਾਫੀ ਮੁਫਤ ਆਪਣੇ ਦੇਸ ਪੁਚਾਂਵਦੇ ਸਨ।
ਗਾਂਧੀ ਤਿਲਕ ਤੇ ਮਾਲਵੀਯ ਜਿਹੇ ਨੇਤਾ ਜਿਹੜੇ ਰਖਿਆ ਗਊ ਦੀ ਚਾਂਹਵਦੇ ਸਨ।
ਗਲ ਉਨਾਂ ਦੀ ਕਰੀ ਅਣਸੁਣੀ ਉਨਾਂ ਧਨ ਖਲਾਂ ਤੋਂ ਜੋ ਕਮਾਂਵਦੇ ਸਨ।
ਲਗਾ ਦੇਸ ਦੇ ਮਥੇ ਕਲੰਕ ਇਹ ਜੋ ਨਾਲ ਹੋਰ ਚੰਗਿਆਈ ਮੁਹਾਲ ਧੋਣਾ
ਕਰੋ ਰਲ ਕੇ ਸਭ ਹੀ ਗੋ ਸੇਵਾ ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਗਏ ਬਿਲੇ ਤੇ ਆਪਣਾ ਰਾਜ ਹੋਇਆ ਸ਼ਾਮਤ ਗਊ ਦੀ ਹੋਰ ਵਿਰਆਣ ਲਗੀ।
ਖਲ ਪਹਿਲੀ ਮੁਕਾਬਲੇ ਕਈ ਗੁਣਾ ਵਿਚ ਸਾਲ ਦੇ ਬਾਹਰ ਹੈ ਜਾਣ ਲਗੀ।
ਕਦੇ ਵਗਦੇ ਦੁਧ ਦਰਿਆ ਜਿਥੇ ਧਰਤੀ ਉਥੇ ਰਤੀ ਨਜ਼ਰ ਆਣ ਲਗੀ।
ਛੁਟੇ ਪੂਰਬੀ ਰਸਮ ਰਿਵਾਜ ਜਦੋਂ ਐਨਕ ਪਛਮੀ ਅਖੀਂ ਸੀ ਆਣ ਲਗੀ।
ਰਲ ਸੋਚਿਆ ਗਊ ਸਨੇਹੀਆਂ ਨੇ ਬਣ ਰਿਹਾ ਹੈ ਵਤਨ ਮਲੇਛ ਸਾਡਾ।
ਗਊ ਰਖੀਏ ਘਰਾਂ ਦੇ ਵਿਚ ਸਾਰੇ ਇਹੋ ਬਚੇਗੀ ਬਚੇਗਾ ਦੇਸ਼ ਸਾਡਾ।

ਘਟਿਆ ਦੁਧ ਤੇ ਵਧੀ ਗੋਹਤਿਆ ਹੈ ਬਣਿਆ ਅਡਾਹੈ ਦੇਸ਼ ਬੀਮਾਰੀਆਂ ਦਾ।
ਟੀਕੇ ਆ ਅਮਰੀਕਾ ਤੇ ਲਗਦੇ ਜਾਂ ਕਹੇ ਕੀ ਦਿਮਾਗ ਅਰਥਚਾਰੀਆਂ ਦਾ।
ਨਿਤ ਕਾਲ ਪੈਂਦੇ ਲੋਕੀ ਮਰਨ ਭੁਖੇ, ਕਾਰਨ ? ਕਤਲ ਹੈ ਗਊਆਂ ਵਿਚਾਰੀਆ ਦਾ।
ਬੁਚੜਖਾਨੇ ਦੀ ਯੋਜਨਾ ਬੰਦ ਹੋਵੇ ਭਲਾ ਕਰੇ ਰਬ ਇਨਾਂ ਸਰਕਾਰੀਆਂ ਦਾ।
ਜਿਥੇ ਹਤਿਆ ਗਊ ਦਾਂ ਬੰਦ ਹੋਈ ਦੇਸ਼ ਉਨਤੀ ਸਿਖਰ ਦੀ ਕਰ ਗਏ।
ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ ਸਬਜ਼ ਬਾਗ ਦਿਖਾਉਂਦੇ ਕਈ ਮਰ ਗਏ।

# ਯੁਵਕ ਲੇਖਕ ਤੇ ਉਨ੍ਹਾਂ ਦੇ ਪ੍ਰਕਾਸ਼ਕ

ਲੇਖਕ—ਡਾ: ਹਾਈਂਜ਼ ਯਾਰ
[ਅਨੁਵਾਦਕ–ਸਵਰਨ ਸਿੰਘ, ਸਨੇਹੀ

ਪਿਛਲੇ ਕੁਛ ਵਰ੍ਹਿਆਂ ਤੋਂ ਜਰਮਨ ਜਨ-ਵਾਦੀ ਗਣਤੰਤਰ ਦੇ ਯੁਵਕ ਲੇਖਕ ਇੰਨੇ ਹਰਮਨ ਪਿਆਰੇ ਹੋ ਗਏ ਹਨ ਜਿੰਨੇ ਅਜ ਤਕ ਕਦੇ ਵੀ ਨਹੀਂ ਸਨ ਹੋਏ। ਇਸ ਦਾ ਸਿਧਾ ਅਰਥ ਇਹ ਹੈ ਕਿ ਜਰਮਨ ਜਨਵਾਦੀ ਗਣਤੰਤਰ ਵਿਚ, ਨਵੀਂ ਪੀੜ੍ਹੀ ਦੇ ਸੁਯੋਗ ਲੇਖਕਾਂ ਦੀ ਚੰਗੀ ਸੰਖਿਆ ਵਿਕ-ਸਤ ਹੋ ਰਹੀ ਹੈ। ਜ਼ਜ਼ ਗਣਤੰਤਰ ਨਵੇਂ ਕੌਮੀ ਸਾਹਿਤ ਨੂੰ ਜਨਮ ਦੇ ਰਿਹਾ ਹੈ ਜਿਸਦਾ ਮੰਤਵ ਹੈ। ਵਰਤਮਾਨ ਜੁਗ ਦੇ ਮਾਨਵ ਨੂੰ ਤੇ ਉਸ ਦੇ ਸਮਾ-ਜਿਕ ਸਬੰਧਾਂ ਆਦਿ ਨੂੰ ਉਸ ਦੇ ਸ਼ਾਤੀਪੂਰਨ ਨਵ ਨਿਰਮਾਣ ਤੇ ਸਹਿਹੋਂਦੇ ਦੀਆਂ ਭਾਵਨਾਵਾਂ ਨੂੰ ਚਿਤਰ੍ਹਨਾ।

ਯੁਵਕ ਲੇਖਕਾਂ ਨੂੰ ਇਸ ਮਹਾਨ ਉਦੇਸ਼ ਦੀ ਦਿਸ਼ਾ ਵਿਚ ਉਤਸਾਹਿਤ ਕਰਨ ਤੇ ਉਨ੍ਹਾਂ ਦੀ ਲੇਖਣ-ਪ੍ਰਤਿਭਾ ਤੇ ਕਲਾ ਨੂੰ ਮਜ਼ਬੂਤ ਬਣਾਉਣ ਵਿਚ, ਜਰਮਨ ਲੇਖਕ ਸੰਘ ਤੇ ਵਡੇ ਵਡੇ ਪ੍ਰਕਾਸ਼ਕ ਆਪਦਾ ਅਮੋਲਕ ਸਹਿਯੋਗ ਦਿੰਦੇ ਹਨ। ਯੁਵਕ ਪੀੜ੍ਹੀ ਦੇ ਲੇਖਕਾਂ ਦੇ ਪ੍ਰਕਾਸ਼ਕ ਕੇਵਲ ਉਨ੍ਹਾਂ ਦੀਆਂ ਰਚਨਾਵਾਂ ਛਾਪ ਕੇ ਹੀ ਸੰਤੋਖ ਨਹੀਂ ਕਰਦੇ, ਸਗੋਂ ਉਹ ਲੇਖਕਾਂ ਦੇ ਪਾਠਕਾਂ ਨਾਲ ਸਬੰਧ ਸਥਾਪਤ ਵੀ ਕਰਦੇ ਹਨ, ਉਨ੍ਹਾਂ ਦੀਆਂ ਵਾਦ-ਵਿਵਾਦ ਗੋਸ਼ਟੀਆਂ ਵੀ ਅਯੋਜਤ ਕਰਦੇ ਹਨ ਤੇ ਨਵੇਂ ਲੇਖਕਾਂ ਤੇ ਪਾਠਕਾਂ ਦੀਆਂ ਬੈਠਕਾਂ ਬੁਲਾ ਕੇ ਲੇਖਕ ਤੇ ਪਾਠਕ ਦਾ ਸਿਧਾ ਸੰਪਰਕ ਸਥਾਪਤ ਕਰਦੇ ਹਨ। ਇਨ੍ਹਾਂ ਬੈਠਕਾਂ ਵਿਚ ਯੁਵਕ ਲੇਖਕ ਆਪਣੀਆਂ ਰਚਨਾਵਾਂ ਪੜ੍ਹ ਕੇ ਸੁਣਾਉਂਦੇ ਹਨ। ਟੀਕਾ ਟਿਪਣੀ ਕੀਤੀ ਜਾਂਦੀ ਹੈ। ਵਾਦ ਵਿਵਾਦ ਚਲਦੇ ਹਨ। ਇਉਂ ਲੇਖਕ ਨੂੰ ਆਪਣੀ ਰਚਨਾ ਨੂੰ ਰੂਪਕ ਤੇ ਭਾਵਕ ਪਖ ਤੋਂ ਸੰਪੂਰਨ ਬਣਾਉਣ ਵਿਚ ਅਮੋਲਕ ਮਦਦ ਮਿਲਦੀ ਹੈ।

ਜ਼ ਜ਼ ਗ. ਵਿਚ ਮਨੁਖੀ ਸਾਹਿਤ ਤੇ ਨਵੀਂ ਪੀੜ੍ਹੀ, ਦੇ ਸਾਹਿਤਕਾਰਾਂ ਨੂੰ ਵਿਕਸਤ ਕਰਨ ਲਈ ਬਕਾਇਦਾ ਸਿਖਲਾਈ ਦਿਤੀ ਜਾਂਦੀ ਹੈ। ਇਸ ਮੰਤਵ ਲਈ ਇਥੇ ਕਈ 'ਲੇਖਕ-ਇਮਤਿਹਾਨ ਕੇਦਰਾਂ' ਤੇ ਸੰਸਥਾਵਾਂ ਵਿਚ ਪ੍ਰਸਿਧ ਤੇ ਅਨੁਭਵੀ ਸਾਹਿਤਕਾਰ ਯੁਵਕ ਲੇਖਕਾਂ ਨੂੰ ਲਿਖਣ ਕਲਾ ਵਿਚ ਨਿਪੁੰਨ ਬਣਾਉਂਦੇ ਹਨ। ਭਵਿਖ ਦੇ ਲੇਖਕ ਨੂੰ ਸਾਹਿਤ ਦੇ ਭਿੰਨ ਭਿੰਨ ਪਖਾਂ ਅਰਥਾਤ ਸ਼ੈਲੀ, ਵਸਤੂ ਵਿਸ਼ਾ, ਸੁੰਦਰਤਾ ਬੋਧ, ਪ੍ਰਤੀਕ ਵਿਧਾਨ, ਕਲਾਤਮਕ ਅਭਿਵਿਅਕਤੀ ਆਦਿ ਦੀਆਂ ਪੇਚੀ-ਦਗੀਆ ਤੋਂ ਚੰਗੀ ਤਰ੍ਹਾਂ ਜਾਣੂ ਕਰਾਇਆ ਜਾਂਦਾ ਹੈ। ਇਸ ਪਿਛੋਂ ਉਹ ਆਪਣੀ ਕੋਈ ਮੌਲਕ ਰਚਨਾ ਪੇਸ਼.ਕਰਨ ਦਾ ਕੰਮ ਸ਼ੁਰੂ ਕਰਦਾ ਹੈ। ਗੁਰੂ ਚੇਲੇ ਦੇ ਇਸ ਨਿਕਟ ਸਬੰਧ ਨਾਲ ਦੋਨੋ ਇਕ ਦੂਜੇ

ਦੇ ਸੁਭਾਓ ਤੇ ਜੀਵਨ ਤੋਂ ਵਾਕਫ ਹੋ ਜਾਂਦੇ ਹਨ ਤੇ ਯੁਵਕ ਲੇਖਕ ਵਿਚ ਆਤਮ ਵਿਸ਼ਵਾਸ ਪੈਦਾ ਹੋ ਜਾਂਦਾ ਹੈ ਉਸ ਦੀ ਲੇਖਣੀ ਸਬੰਧੀ ਅਨੇਕ ਗੁੰਝਲਾਂ,ਗੁਰੂਦੇ ਯੋਗ ਸੁਝਾਵਾਂਨਾਲਤੁਰੰਤ ਸੁਲਝ ਵੀ ਜਾਂਦੀਆਂ ਹਨ।

ਇਸ ਪ੍ਰੀਖਿਆ ਵਿਧੀ ਦਾ ਇਕ ਬਹੁਤ ਚੰਗਾ ਨਤੀਜਾ ਇਹ ਨਿਕਲਿਆ ਹੈ ਕਿ ਜ਼ ਜ਼ ਗ. ਵਿਚ ਕਈ ਐਸੇ ਪ੍ਰਕਾਸ਼ਨ ਘਰ ਹੋਂਦ ਵਿਚ ਆਏ ਹਨ ਜੋ ਕੇਵਲ ਯੁਵਕ ਲੇਖਕਾਂ ਦੀਆਂ ਰਚਨਾਵਾਂ ਹੀ ਛਾਪਦੇ ਹਨ। ਇਹ ਵਿਸ਼ੇਸ਼ ਪ੍ਰਕਾਸ਼ਨ ਘਰ ਗੁਰੂ ਤੇ ਲੇਖਕ–ਸਿਖਾਂ ਇਕ ਦਿਨ ਦੇ ਸਮੇਲਨ ਵੀ ਅਯੋਜਤ ਕਰਦੇ ਹਨ ਜਿਥੇ ਸਾਹਿਤਕ ਸਮੱਸਿਆਵਾਂ ਤੇ ਨਵੇਂ ਲੇਖਕਾਂ ਦੀਆਂ ਰਚਨਾਵਾਂ ਤੇ ਵਿਚਾਰ ਵਟਾਂਦਰਾ ਕੀਤਾ ਜਾਂਦਾ ਹੈ।

ਪ੍ਰਕਾਸ਼ਨ ਘਰ ਇਹਨਾਂ, ਨਵੇਂ ਉਨਤ ਹੋ ਰਹੇ ਲੇਖਕਾਂ ਦੀ ਹਰ ਤਰਾਂ ਮਦਦ ਕਰਨ ਨੂੰ ਤਿਆਰ ਰਹਿੰਦੇ ਹਨ। ਉਦਾਹਰਣ ਵਜੋਂ-ਜੇ ਉਨ੍ਹਾਂ ਨੂੰ ਕਿਸੇ ਅਜਿਹੇ ਲੇਖਕ ਦੀਆਂ ਆਰਥਕ ਜਾਂ ਹੋਰ ਕਠਿਨਾਈਆਂ ਦਾ ਪਤਾ ਲਗੇ ਜੋ ਉਸ ਦੇ ਲਿਖਣ ਕਾਰਜ ਵਿਚ ਰੁਕਾਵਟ ਪਾਉਂਦੀਆਂ ਹੋਣ ਤਾਂ ਉਹ ਝਟ ਪਟ ਉਸ ਲਈ ਪੈਸਿਆਂ ਦਾ ਪ੍ਰਬੰਧ ਕਰਦੇ ਹਨ। ਇਸ ਤੋਂ ਬਿਨਾ ਉਹ ਇਹਨਾਂ ਲੇਖਕਾਂ ਲਈ ਸ਼ਾਂਤ ਵਾਤਾਵਰਣ ਵਾਲੇ ਮਕਾਨਾਂ ਦਾ ਵੀ ਪਰਬੰਧ ਕਰਦੇ ਹਨ ਜਿਥੇ ਰੌਲੇ ਰਪੇ ਤੋ ਦੂਰ ਰਹਿਕੇ ਲੇਖਕ ਅਧਿਕ ਚੰਗਾ ਕੰਮ ਕਰ ਸਕਣ। ਜਰਮਨ ਵਿਚ ਇਹਨਾਂ ਲੇਖਕਾਂ ਨੂੰ ਇਨਾਂ ਪੈਸਾ ਤੇ ਸਹੂਲਤਾਂ ਇਨੀ ਮਾਤਰਾ ਵਿਚ ਪਹਿਲਾਂ ਕਦੇ ਵੀ ਪ੍ਰਾਪਤ ਨਹੀਂ ਸਨ। ਕਿਤਾਬ ਪੂਰੀ ਕਰਨ ਤੇ ਕੋਈ ਵੀ ਪ੍ਰਕਾਸ਼ਕ ਉਸਦੀ ਰਾਇਲਟੀ (ਹਕ ਲਿਖਤ) ਮਾਰਨ ਦੀ ਹਿੰਮਤ ਨਹੀਂ ਕਰ ਸਕਦਾ ਜੋ ਇਕ ਚੰਗੀ ਚੋਖੀ ਰਕਮ ਹੁੰਦੀ ਹੈ।

ਜੇ ਕਿਸੇ ਲੇਖਕ ਦੀ ਕਿਸੇ ਰਚਨਾ ਦਾ ਵਰ-ਨਣ ਵਿਸ਼ਾ ਕਿਸੇ ਪਰਾਏ ਦੇਸ ਜਾਂ ਕਿਸੇ ਵਡੇ ਨਿਰਮਾਣ ਸਥਲ ਨਾਲ ਸਬੰਧਤ ਹੋਵੇ ਤਾਂ ਪ੍ਰਕਾਸ਼ਕ ਉਸ ਲੇਖਕ ਨੂੰ ਆਪਣੇ ਖਰਚ ਤੇ ਵਿਦੇਸ਼ ਜਾਂ ਉਸ ਉਸਾਰੀ ਸਥਾਨ ਦੀ ਯਾਤਰਾ ਤੇ ਵੀ ਭੇਜ ਦਿੰਦਾ ਹੈ। ਸੰਖੇਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਪ੍ਰਕਾਸ਼ਕ ਨਵ ਵਿਕਸਤ ਯੁਵਕ ਲੇਖਕਾਂ ਦੇ ਵਿਕਾਸ ਲਈ ਹਰ ਸੰਭਵ ਕਦਮ ਉਠਾਣ ਲਈ ਤਿਆਰ ਰਹਿੰਦੇ ਹਨ।

ਸਾਹਿਤਕ ਖੇਤਰ ਵਿਚ ਪੈਰ ਧਰਨ ਵਾਲੇ ਲੇਖਕਾਂ ਲਈ ਇਹ ਸੁਭਾਵਕ ਹੈ ਕਿ ਉਹਨਾਂ ਦੀਆਂ ਮੁਢਲੀਆਂ ਰਚਨਾਵਾਂ, ਸ਼ੈਲੀ ਦੀ ਦ੍ਰਿਸ਼ਟੀ ਤੋਂ ਇਕ ਦਮ ਨਾ ਤਾਂ ਦੋਸ਼ ਰਹਿਤ ਤੇ ਨਾ ਹੀ ਸੌ ਪ੍ਰਤੀਸ਼ਤ ਮੌਲਕ ਹੋਣਗੀਆਂ। ਪਰ ਹਮਦਰਦੀ, ਮਿਹਨਤ ਤੇ ਵਿਚਾਰ ਵਟਾਂਦਰੇ ਨਾਲ ਉਹਨਾਂ ਨੂੰ ਮੌਲਕ ਸ਼ੈਲੀ ਦਾ ਗਿਆਨ ਤੇ ਮਹਤਤਾ ਸਮਝਾਈ ਜਾਂਦੀ ਹੈ। ਕਲਾ ਵਿਚ ਨਵ ਵਿਕਸਤ ਲੇਖਕ ਇਹ ਸਮਝ ਲੈਂਦਾ ਹੈ ਕਿ ਕਿਸੇ ਵੀ ਰਚਨਾ ਦੀ ਸਫਲਤਾ ਲਈ ਕਲਾਤਮਕ ਅਭਿਵਿਅਕਤੀ ਤੇ ਰੌਚਕ ਸ਼ੈਲੀ ਇਹ ਦੋ ਅਤਿਅੰਤ ਮਹਤਵ ਪੂਰਨ ਤਤ ਹਨ।

ਹਰੇਕ ਲੇਖਕ, ਕਦੇ ਨਾ ਕਦੇ ਕੁਛ ਸਮੇ ਲਈ ਰੌਲੇ ਰਪੇ ਤੋਂ ਪਰੇ ਅਲਗ ਰਹਿਣਾ ਚਾਹੁੰਦਾ ਹੈ। ਐਸੀ ਮਾਨਸਕ ਅਵਸਥਾ ਵਾਲੇ ਮੌਕਿਆਂ ਤੇ ਪ੍ਰਕਾਸ਼ਕ ਲੇਖਕਾਂ ਨੂੰ ਇਕਲੇ ਛਡ ਦਿੰਦੇ ਹਨ ਉਨ੍ਹਾਂ ਦੀ ਮਾਨਸਕ ਅਵਸਥਾ ਵਿਚ ਉਹ ਰੁਕਾਵਟ ਨਹੀਂ ਪਾਉਂਦੇ ਯੁਵਕ ਲੇਖਕਾਂ ਦੀਆਂ ਰਚਨਾਵਾਂ ਨੂੰ ਛਾਪਣ ਵਾਲੇ ਪ੍ਰਕਾਸ਼ਕ ਇਹ ਗਲ ਜਾਣਦੇ ਹਨ। ਕਿ ਉਹਨਾਂ ਤੋਂ ਪਹਿਲੀ ਵਾਰ ਹੀ ਇਕ ਦੋਸ਼ ਮੁਕਤ ਤੇ ਕਲਾ ਪੂਰਨ ਰਚਨਾ ਦੀ ਆਸ ਕਰਨੀ ਗਲਤ ਹੈ। ਇਸ ਲਈ ਉਹ ਐਸੇ ਲੇਖਕਾਂ ਦੀਆਂ ਰਚ–ਨਾਵਾਂ ਵੀ ਪ੍ਰਕਾਸ਼ਤ ਕਰਨ ਵਿਚ ਨਹੀਂ ਝਿਜਕਦੇ ਜੋ ਸਾਹਿਤਕ ਦ੍ਰਿਸ਼ਟੀ ਤੋਂ ਪੂਰਨ ਨਾ ਹੋਣ ਪਰ

ਜਿਨਾਂ ਵਿਚ ਅਗੇ ਜਾ ਕੇ ਚੰਗੇ ਲੇਖਕ ਬਣਨ ਦੇ ਬੀਜ ਪਰਗਟ ਹੋਣ ਨਵੇਂ ਲੇਖਕਾਂ ਨੂੰ ਇਕ ਅਛੇ ਲੇਖਕ ਬਣਨ ਦਾ ਮੌਕਾ ਦੇਣਾ ਅਤਿਅੰਤ ਜਰੂਰੀ ਹੈ ਤਾਂ ਕਿ ਉਹ ਪਾਠਕ ਤੇ ਅਲੋਚਕ ਦੇ ਸਾਹਮਣੇ ਆ ਸਕੇ। ਇਸ ਪਿਛੋਂ ਇਹ ਲੇਖਕ ਦਾ ਕਰਤਵ ਹੈ ਕਿ ਉਹ ਇਸ ਅਮੋਲਕ ਮੌਕੇ ਤੋਂ ਲਾਭ ਉਠਾਉਣ।

ਸਾਡੀ ਸਮਾਜਵਾਦੀ ਸ਼ਾਸਨ ਪ੍ਰਣਾਲੀ ਵਿਚ ਮੁਨਾਫੇਖੋਰੀ ਕਿਸੇ ਵੀ ਖੇਤਰ ਵਿਚ ਵਰਤਮਾਨ ਨਹੀਂ। ਮੁਨਾਫਾ ਖੋਰੀ ਪੂੰਜੀ ਵਾਦ ਦੀ ਬਿਪਤਾ ਹੈ। ਇਸ ਲਈ ਜ. ਜ. ਗਣਤੰਤਰ ਦੇ ਪਰਕਾਸ਼ਕ ਆਪਣੇ ਲੇਖਕਾਂ ਨੂੰ ਹੋਰ, ਵਿਸ਼ੇਸ਼ ਕਰਕੇ ਯੁਵਕ ਲੇਖਕਾ ਨੂੰ ਹਰ ਪਰਕਾਰ ਦੀ ਸਹੂਲਤ ਤੇ ਉਤਸ਼ਾਹ ਦੇਣਾ ਆਪਣਾ ਕਰਤਵ ਸਮਝਦੇ ਹਨ। ਜਰਮਨ ਦੇ ਜਗਤ ਪਰਸਿਧ ਕਵੀ ਗੋਇਟੇ ਦੇ ਸ਼ਬਦਾਂ ਵਿਚ ਇਕ ਸਚੇ ਲੇਖਕ ਦਾ ਵਿਕਾਸ ਜੁਗ ਦੀਆਂ ਅਨੇਕ ਪਰਸਥਿਤੀਆਂ ਤੇ ਉਸਦੇ ਪਿਤਾਮੇ ਲੇਖਕਾਂ ਦੇ ਸਫਲ ਤਥਾ ਅਸਫਲ ਜਤਨਾਂ (ਅਰਥਾਤ ਸਾਹਿਤਕ ਪਰੰਪਰਾਵਾਂ) ਦੇ ਅਧਿਐਨ ਤੇ ਨਿਰਭਰ ਕਰਦਾ ਹੈ॥

# ਓ ਨੌ-ਜਵਾਨ

—ਸ੍ਰ: ਨਰਿੰਦਰ ਸਿੰਘ ਜੀ ਪਿੰਡ ਦੁਗਾਵਾਂ

ਐ ਦੇਸ਼ ਦੇ ਨੌ ਜਵਾਨਾਂ ਓ, ਤੇਰੀ ਤਕੀ ਖਿੜੀ ਜਵਾਨੀ ਏ।
ਤੂੰ ਗੈਰਤ ਖਾਕੇ ਦੁਸ਼ਮਣ ਤੋਂ, ਝਟ ਹਥ ਵਿਚ ਫੜੇਂ ਭਵਾਨੀ ਏ।
ਤੂੰ ਹਥੀਂ ਕਰ ਵਿਖਾਨਾਂ ਏ, ਜੋ ਕਹਿੰਦਾ ਕੋਈ ਜ਼ਬਾਨੀ ਏ।
ਤੇਰੇ ਗਲ ਵਿਚ ਚਿਟੀ ਮਾਲਾ ਏ, ਤੇਰੀ ਚਿਟੀ ਬਰਦੀ ਦਾਨੀ ਏ।
ਤੂੰ ਆਪ ਤਸੀਹੇ ਕਟ ਕੇ ਵੀ, ਹਰ ਆਈ ਮੁਸੀਬਤ ਜੇਰਦਾ ਹੈਂ।
ਪਰ ਕਿਸੇ ਅਨੋਖੇ ਜੀਵਨ ਲਈ ਪਰ-ਆਈ ਮੌਤੇ ਮਰਦਾ ਹੈਂ।
ਐ ਦੇਸ਼ ਦੇ ਨੌ ਜਵਾਨਾ ਓ, ਤੂੰ ਦੇਸ਼ ਦਾ ਇਕ ਦਿਵਾਨਾ ਏਂ।
ਜੋ ਸ਼ਮਾਂ ਉਤੇ ਸੜ ਮਰਦੇ ਨੇ, ਤੂੰ ਅਸਲੀ ਉਹ ਪ੍ਰਵਾਨਾਂ ਏਂ।
ਤੂੰ ਹਰ ਇਕ ਦਾ ਦੁਖ ਵੰਡਦਾ ਹੈਂ, ਕੀ ਅਪਨਾਂ ਕੀ ਬਿਗਾਨਾਂ ਏਂ।
ਪਰ ਫੜ ਮਾਲਾ ਜਦ ਬਹਿੰਦਾ ਹੈਂ, ਪਿਆ ਹੋਵੇ ਦੰਗ ਜ਼ਮਾਨਾਂ ਏਂ।
ਤੂੰ ਰਾਹ ਨੇਕੀ ਦਾ ਛਡੀ ਨਾਂ, ਤੇ ਧਰਮ ਨੂੰ ਦਿਲੋ ਭੁਲਾਈਂ ਨਾ।
ਤੇਰੀ ਹਰ ਮੁਸ਼ਕਲ ਹਲ ਹੋਜਊ, ਜਾਵੇਗੀ ਘਾਲ ਅਜਾਂਈਂ ਨਾ।

# ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ !

—ਸ੍ਰੀ ਗੁਰਬਖਸ਼ ਸਿੰਘ ਜੀ ਰਾਮਪੁਰੀ—

ਜਿਧਾ ਪੁਤ ਬਣ ਬੁਤ ਕੁਰਬਾਨੀਆਂ ਦਾ, ਹੱਲੀ ਵਗਦਾ ਹਾੜ ਸਿਆਲ ਸੋਹਣਾ।
ਖੋਹ ਆਪਣੇ ਪੁਤ ਦਾ ਦੁਧ ਜੀਹਨੇ ਤੇਰਾ ਪਾਲਿਆ ਸੋਹਣਿਆ ਲਾਲ ਸੋਹਣਾ।
ਇਹਦੇ ਪਾਲਿਆਂ ਤੂੰ ਸੈਂ ਅੰਨ ਦਾਤਾ ਇਹਦੇ ਮਾਰਿਆ ਅਜ ਕੰਗਾਲ ਸੋਹਣਾ।
ਠੂਠਾ ਫੜ ਅਮਰੀਕਾ ਨੂੰ ਜਾ ਬੇਸ਼ਕ ਤੇਰੇ ਦੇਸ਼ ਦਾ ਗਹਿਣਾ ਹੜਤਾਲ ਸੋਹਣਾ।
ਗਊ ਪਾਲ ਸੰਭਾਲ ਕਰ ਵਛਿਆਂ ਦੀ ਚਾਹੇਂ ਜੇ ਕਿਸਾਨਾਂ ਮਾਲਾ ਮਾਲ ਹੋਣਾ।
ਵਧ ਮਾਂ ਤੋਂ ਗਾਂ ਦੀ ਕਰ ਸੇਵਾ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਬਿਨਾਂ ਗਊ ਦੇ ਨਸਲ ਨਗੌਰ ਧੰਨੀ ਵਛੇ ਲੋਹੇ ਦੇ ਬਣ ਨਾ ਸਕ ਦੇ ਨੇ।
ਖਾਕੇ ਡਾਲਡਾ ਅਜ ਦੇ ਨਵ-ਜੋੜੇ ਪੁਤ ਰਾਣੇ ਜਹੇ ਜਣ ਨਾ ਸਕ ਦੇ ਨੇ।
ਬਾਰਾਂ ਮਣ ਦਾ ਚੁਕਦਾ ਡੋਲ ਕਲਾ ਚੁਕ ਗਭਰੂ ਮਣ ਨਾ ਸਕਦੇ ਨੇ।
ਭਲਾ ਤੋਪ ਦੇ ਸਾਹਮਣੇ ਕੀ ਹੋਣਾ ਦਿਲ ਸਹੇ ਟਣ ਟਣ ਨਾ ਸਕਦੇ ਨੇ।
ਖਾਂਦਾ ਨਾਲ ਸੁਵਾਸਾਂ ਦੇ ਤੁਲਨਾਂ ਏ ਮੁਕ ਗਏ ਜਿਦਣ ਮੰਦਾ ਹਾਲ ਹੋਣਾ।
ਸਾਊ ਜਾਲ ਕਮਜ਼ਾਤ ਨਾ ਕਦੇ ਰਲਦੀ ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਜੇਹੜੇ ਹੋਇ ਸ਼ਹੀਦ ਸੀ ਗਊ ਬਦਲੇ, ਦਸੋ ਓਹਨਾਂ ਦੀ ਆਤਮਾ ਕੀ ਆਖੂ।
ਮੈਨੂੰ ਗਊ ਪਿਆਰੀ ਸਵੈ-ਰਾਜ ਨਾਲੋਂ, ਦਸੋ ਗਾਂਧੀ ਮਹਾਤਮਾ ਕੀ ਆਖੂ।
ਦਾਤੀ ਦੁਧ ਤੇ ਬੁਧ ਦੀ ਜਿਸ ਘਲੀ, ਦਸੋ ਖੁਦ ਪ੍ਰਤਾਮਾ ਕੀ ਆਖੂ।
ਆਖੂ ਕੀ ਕੁਰਾਨ ਦੇ ਲਿਖਣ ਵਾਲਾ, ਮਾਰਣ ਵਾਲੇ ਨੂੰ ਫਾਤਮਾਂ ਕੀ ਆਖੂ।
ਗਊ ਮਾਰ ਕੇ ਮਰੋਗੇ ਆਪ ਭੁਖੇ, ਅੰਨ ਦੁਧ ਦਾ ਸਮਝ ਲੌ ਕਾਲ ਹੋਣਾ।
ਇਹ ਅਕਾਸ਼ ਵਾਂਣੀ ਚੀਨੀ ਵਾਲੜੇ ਦੀ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਸਹੰਸਰ ਬਾਹੂ ਨੇ ਗਊ ਨੂੰ ਤੀਰ ਮਾਰੇ, ਰਿਹਾ ਓਸਦਾ ਜਗ ਤੇ ਕੱਖ ਨਾ ਸੀ।
ਰਾਵਣ ਗਊ ਗ੍ਰੀਬ ਦੁਖਾਂਵਦਾ ਸੀ, ਦੀਵਾ ਪੜਨ ਰਿਹਾ ਪੁਤਰ ਲੱਖ ਨਾ ਸੀ।
ਜਦੋਂ ਗਊ ਨੂੰ ਗੋਰਿਆਂ ਦੁਖ ਦਿਤਾ, ਕਿਸੇ ਪੂਰਿਆ ਓਹਨਾਂ ਦਾ ਪੱਖ ਨਾ ਸੀ।
ਪੀਨ ਆਬ ਦੀ ਖਾਬ ਨਾ ਲੈ ਸਕੇ ਕਰ ਸਕੇ ਮੁੜਕੇ ਏਧਰ ਅੱਖ ਨਾ ਸੀ।
ਜੇਕਰ ਗਊ ਜਿੰਦਾ, ਜਿੰਦਾ ਧਰਮ ਸਾਡਾ, ਜਿੰਦਾ ਰਹੂ ਗਾਂਧੀ ਮੋਤੀ ਲਾਲ ਸੋਹਣਾ।
ਰਕੜ ਕੋਟਲੇ ਵਿਚੋਂ ਅਵਾਜ਼ ਆਵੇ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਇਹ ਉਹ ਗਊ ਮਾਤਾ ਜਿਨੂੰ ਆਪ ਦਾਤਾ ਸਤਿਗੁਰੂ ਪ੍ਰਤਾਪ ਪਿਆਰਦੇ ਰਹੇ।
ਇਸੇ ਗਊ ਦਾ ਪਿਆਰ ਪਿਆਰਨੇ ਲਈ ਕੰਢੇ ਜਮਨਾਂ ਦੇ ਸ਼ਾਮ ਚਾਰਦੇ ਰਹੇ।
ਇਸੇ ਗਊ ਦੀ ਖੱਲ ਦਾ ਨਾ ਸੁਣਕੇ ਟੁਬੀ ਰਾਵੀ 'ਚ ਮਾਰ ਪਧਾਰਦੇ ਰਹੇ।
ਇਸੇ ਗਊ ਦੀ ਅਣਖ ਤੇ ਧਨਖ ਧਾਰੀ ਅਰਜਨ ਬੀਰ ਬਣਬਾਸ ਸਹਾਰਦੇ ਰਹੇ।
ਸਾਡੇ ਜਿਊਂਦਿਆਂ ਗਊ ਨਾ ਮਾਰੇ ਕਾਵਨ ਫੜਕੇ ਦਾੜ੍ਹੀਓ ਆਖਦਾ ਬਾਲ ਸੋਹਣਾ
ਗਊ ਬਿਨਾਂ ਨਾ ਅਸਾਂ ਜਿਊਣ ਕੋਈ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ

ਅਸੀਂ ਅੰਸ ਹਾਂ ਓਸ ਸਰਬੰਸ ਸੰਦੀ ਜਿੰਨਾਂ ਕਢੀਆਂ ਦੇਸੋ ਕੁਰੀਤੀਆਂ ਨੇ।
ਅੜਿਆ ਜ਼ਾਲਮ ਸਮਰਾਟ ਜੇ ਕੋਈ ਸਾਂਹਵੇਂ ਕਰ ਦਿਤੀਆਂ ਫੀਤੀਆਂ ਫੀਤੀਆਂ ਨੇ।
ਹੋਵਣ ਯਾਦ ਵੀ ਹਿੰਦ ਸਰਕਾਰ ਤਾਂਈ, ਜਿਵੇਂ ਗੋਰਿਆਂ ਦੇ ਸੰਗ ਬੀਤੀਆਂ ਨੇ।
ਸਿਰ ਤੇ ਹੈਟ ਲਾਕੇ ਦਫਾ ਰੈਟ ਹੋਇ ਪੈਂਟਾਂ ਪਾਟੀਆਂ ਗਈਆਂ ਨਾ ਸੀਤੀਆਂ ਨੇ।
ਗਊ ਸ਼ਾਨ ਸਾਰੇ ਹਿੰਦੁਸਤਾਨ ਦੀਏ ਗਊ ਪਾਲ ਰਹੇ ਹਾਂ ਗਊ ਪਾਲ ਹੋਣਾ।
ਬਿਨਾਂ ਗਊ ਗੁਰਬਖਸ਼ ਕੀ ਜਿੰਦਗੀ ਏ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

## ਰੁਬਾਈਆਂ!

—ਸ੍ਰੀ ਹਜਾਰਾ ਸਿੰਘ 'ਪ੍ਰੇਮ'

ਕੀ ਹੋਇਆ ਚੜ੍ਹ ਆਈਆਂ ਨੇ ਬਦ-ਇਖਲਾਕੀ ਕਾਂਗਾਂ।
ਕੀ ਹੋਇਆ ਜੇ ਪੈਰ ਪੈਰ ਤੇ ਫੰਨ ਖਿਲਾਰੀ ਨਾਂਗਾ।
ਫਰਜ਼ ਤੇਰੇ ਦਾ ਪਲੜਾ ਭਾਰੀ ਪਲ ਪਲ ਦੂਲਿਆ ਹੋਵੇ: –
ਸੀਨੇ ਵਿਚ ਸਮੋ ਲੈ ਸਭੇ ਦੁਖੀ ਦਿਲਾਂ ਦੀਆਂ ਸਾਂਗਾ।

ਜੇ ਤੂੰ ਦੁਖੀ ਕਿਸੇ ਦੇ ਹੰਝੂ ਹਮਦਰਦੀ ਨਾਲ ਪੀਂਵੇ।
ਬਿਨ ਸੂਈ ਤੋਂ ਮਿਠ ਜੀਭਾ ਥੀਂ ਜ਼ਖਮ ਦਿਲਾਂ ਦੇ ਸੀਂਵੇ।
ਜਗ ਵਿਚ ਮਾਨ ਮਰਤਬਾ ਅਗੇ ਮਿਲੇ ਮੁਸ਼ਕਲਾਂ ਪਾਰੋਂ:
ਜਗ ਵਿਚ ਜੀਵਨ ਸਫਲ ਜੁਆਨਾਂ ਕਿਸੇ ਲਈ ਜੇ ਜੀਂਵੇ।

# ਦੂਖ ਨ ਦੇਈ ਕਿਸੇ ਜੀਅ!

—ਸ੍ਰੀ ਅਜੀਤ ਸਿੰਘ ਜੀ 'ਜੀਤ' ਜਮਨਾ ਨਗਰ

ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਰਾਗ ਵਿਚ ਹੁਕਮ ਕਰਦੇ ਹਨ :

ਹੋਇ ਸਗਲ ਕੀ ਰੇਣਕਾ ਹਰਿ ਸੰਗ ਸਮਾਵਹੁ।
ਦੂਖ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।

ਅਰਥਾਤ ਐ ਮਨੁਖ ! ਆਪਣੇ ਦਿਲ ਨੂੰ ਖੁਸ਼ ਕਰਨ ਲਈ ਕਿਸੇ ਦੀਆਂ ਖੁਸ਼ੀਆਂ ਨੂੰ ਬਰਬਾਦ ਨਾ ਕਰ। ਜੋ ਵੀ ਜੀਵ ਜੰਤੂ ਧਰਤੀ, ਅਕਾਸ਼, ਪਾਤਾਲ ਵਿਚ ਵਸਦੇ ਹਨ, ਉਨ੍ਹਾਂ ਸਭਨਾਂ ਵਿਚ ਆਪ ਪ੍ਰਮੇਸ਼ਰ ਮੌਜੂਦ ਹੈ। ਗ੍ਰੰਥ, ਸ਼ਾਸ਼ਤਰ, ਵੇਦ ਆਦਿ ਪੜ੍ਹਣ ਤੋਂ ਪਤਾ ਚਲਦਾ ਹੈ ਕਿ ਕਿਸੇ ਦਾ ਦਿਲ ਨਾ ਦੁਖਾਈਏ ।

"ਬੇਦ ਕਤੇਬ ਕਹਹੁ ਮਤ ਝੂਠੇ,
ਝੂਠਾ ਜੋ ਨ ਬਿਚਾਰੈ।
ਜਉ ਸਭ ਮਹਿ ਏਕ ਖੁਦਾਇ,
ਕਹਿਤ ਹਉ ਤਉ ਕਿਉ ਮੁਰਗੀ ਮਾਰੈ।"
"ਰੋਜਾ ਧਰੈ ਮਨਾਵਹਿ ਅਲਹੁ,
ਸੁਆਦਤਿ ਜੀਅ ਸੰਘਾਰੈ।
ਆਪਾ ਦੇਖ ਅਵਰ ਨਹੀਂ ਦੇਖੈ,
ਕਾਹੇ ਕਉ ਝਖ ਮਾਰੈ।"

ਕਬੀਰ ਜੀ ਵੀ ਦਸਦੇ ਹਨ ਕਿ ਐ ਮਨੁਖ ! ਜੇ ਤੂੰ ਸਭ ਜੀਵਾਂ ਵਿਚ ਭਗਵਾਨ ਦੀ ਜੋਤ ਵੇਖਦਾ ਹੈਂ ਤਾਂ ਫਿਰ ਆਪਣੇ ਸਵਾਦ ਲਈ ਬੇ-ਜ਼ਬਾਨ ਜੀਵਾਂ ਦਾ ਕਤਲ ਕਿਉਂ ਕੀਤਾ ਜਾਇ ? ਦੂਜਿਆਂ ਨੂੰ ਬਰਬਾਦ ਕਰਕੇ, ਆਪਣੇ ਸੁਆਰਥ ਲਈ ਜੀਵਾਂ ਦੀਆਂ ਜਾਨਾਂ ਨੂੰ ਲੈਣਾ, ਇਕ ਰਾਕਸ਼ਸ਼ ਬੁਧੀ ਤੋਂ ਬਿਨਾਂ ਹੋਰ ਕਿਸ ਦੇ ਕੰਮ ਹੋ ਸਕਦੇ ਹਨ ? ਪਰ ਕੀ ਇਹਦਾ ਜਵਾਬ—ਤਲਬ ਨਹੀਂ ਹੋਵੇਗਾ ? ਕਬੀਰ ਜੀ ਦਸਦੇ ਹਨ :

"ਕਬੀਰ ਜੋਰੀ ਕੀਏ ਜੁਲਮੁ ਹੈ
ਕਹਿਤਾ ਨਾਉ ਹਲਾਲ।
ਦਫਤਿਰ ਲੇਖਾ ਮਾਗੀਐ
ਤਬ ਹੋਇਗੋ ਕਉਨੁ ਹਵਾਲ।"
'ਕਬੀਰ ਜੀਅਜੋ ਮਾਰਹਿਜੋਰੁ ਕਰਿ
ਕਹਿਤੇ ਹਹਿ ਜੋ ਹਲਾਲ।
ਦਫਤਿਰ ਦਈ ਜਬ ਕਾਢਿ ਹੈ
ਹੋਇਗਾ ਕਵਨ ਹਵਾਲ।"
"ਕਬੀਰ ਜੋਰੁ ਕੀਆ ਸੋ ਜੁਲਮੁ ਹੈ
ਲੇਇ ਜਬਾਬੁ ਖੁਦਾਇ।
ਦਫਤਰ ਲੇਖਾ ਨੀਕਸੈ
ਮਾਰ ਮੁਹੈ ਮੁਹਿ ਖਾਇ।"

ਜੇਕਰ ਇਕ ਸ਼ਕਤੀਸ਼ਾਲੀ ਜੀਵ ਕਿਸੇ ਸ਼ਕਤੀ-ਸ਼ਾਲੀ ਜੀਵ ਨਾਲ ਲੜਾਈ ਕਰੇ ਤਾਂ ਦਿਲ ਨੂੰ ਦੁਖ ਨਹੀਂ ਹੁੰਦਾ, ਪਰ ਜੇਕਰ ਇਕ ਬਲਵਾਨ ਜੀਵ ਕਿਸੇ ਕਮਜ਼ੋਰ ਨੂੰ ਦਬਾਏ ਤਾਂ ਇਹ ਬਹਾਦਰੀ ਨਹੀਂ। ਸਗੋਂ ਮਨ ਵਿਚ ਰੋਸ ਪੈਦਾ ਕਰਦਾ ਹੈ :

'ਜੇ ਸਕਤਾ ਸਕਤੇ ਕਉ ਮਾਰੇ
ਤਾ ਮਨ ਰੋਸ ਨ ਹੋਈ। ਰਹਾਉ।
ਸਕਤਾ ਸੀਹੁ ਮਾਰੇ ਪੈ
ਵਗੈ ਖਸਮੈ ਸਾ ਪੁਰਸਾਈ।'
"ਜੇ ਕੋ ਨਾਉ ਧਰਾਏ ਵਡਾ
ਸਾਦ ਕਰੇ ਮਨ ਭਾਣੇ।

ਖਸਮੈ ਨਦਰੀ ਕੀੜਾ ਆਵੈ
ਜੇਤੇ ਚੁਗੈ ਦਾਣੇ।"

ਇਥੇ ਵੀ ਇਹੋ ਹੀ ਦਸਿਆ ਗਿਆ ਹੈ ਕਿ ਜੇ ਕੋਈ ਜੀਵ ਆਪਣੇ ਸੁਆਰਥ ਲਈ ਜਾਂ ਆਪਣਾ ਹੀ ਦਿਲ ਖੁਸ਼ ਕਰਨ ਲਈ ਕਿਸੇ ਕਮਜ਼ੋਰ ਜੀਵ ਨੂੰ ਮਾਰਦਾ ਹੈ ਤਾਂ ਉਹ ਭੀ ਮਾਰਿਆ ਜਾਵੇਗਾ :

'ਜਿਸ ਨੂੰ ਕੋਈ ਮਾਰ ਸੀ ਸੋ ਭੀ ਮਾਰਨ ਹਾਰ। ਦਰਗਹਿ ਲੇਖਾ ਨਿਬੜੇ ਛੁਟੈ ਕਿ ਵੈ ਨ ਯਾਰ।'

ਭਾਈ ਗੁਰਦਾਸ ਜੀ ਕਹਿੰਦੇ ਹਨ :

'ਸ਼ੀਂਹ ਪਜੂਤੀ ਬਕਰੀ ਮਰਦੀ ਹੋਈ ਖਿੜ ਖਿੜ ਹੱਸੀ। ਸ਼ੀਂਹੁ ਪੁਛੈ ਵਿਸਮਾਦ ਹੋਇ ਇਤ ਅਉਸਰੁ ਕਿਤ ਰਹਸ ਰਹੱਸੀ। ਬਿਨਉ ਕਰੇਂਦੀ ਬੱਕਰੀ ਪੁਤ੍ਰ ਅਸਾਡੇ ਕੀਚਨੁ ਖੱਸੀ। ਅੱਕ ਧਤੂਰਾ ਖਾਂਦਿਆ ਕੁਹ ਕੁਹ ਖਲ ਉਖੱਲ ਵਿਣੱਸੀ। ਮਾਸ ਖਾਣ ਗਲ ਵਢ ਕੇ ਹਾਲ ਤਿਨਾੜਾ ਕਉਣ ਹੋਵੱਸੀ। ਗਰਬ ਗਰੀਬੀ ਦੇਹ ਖੇਹ ਖਾਜ ਅਖਾਜ ਅਕਾਜ ਕਰਸੀ। ਜਗ ਆਇਆ ਸਭ ਕੋਈ ਮਰਸੀ।"

ਘਾਹ ਖਾਣ ਵਾਲੀ ਬੱਕਰੀ ਸ਼ੇਰ ਦੇ ਪੰਜੇ ਵਿਚ ਫਸੀ ਹੋਈ ਉਤਰ ਦੇਂਦੀ ਹੈ ਕਿ ਜੇਕਰ ਸਾਡਾ ਅੱਕ ਧਤੂਰਾ ਖਾਂਦਿਆ ਦਾ ਹਾਲ ਇਸਤਰ੍ਹਾਂ ਹੁੰਦਾ ਹੈ ਤਾਂ ਜਿਹੜੇ ਮਾਸ ਖਾਂਦੇ ਹਨ ਉਨ੍ਹਾਂ ਦਾ ਕੀ ਹੋਵੇਗਾ। ਇਸ ਲਈ ਐ ਮਨੁਖ! ਜੀਵਾਂ ਉਤੇ ਦਇਆ ਕਰ। ਗੁਰੂ ਜੀ ਦਸਦੇ ਹਨ :

"ਅਠਸਠਿ ਤੀਰਥ ਸਗਲ ਪੁੰਨ,
ਜੀਅ ਦਇਆ ਪ੍ਰਵਾਨ।"
"ਦਇਆਲੰ ਸਰਬਤ੍ਰ ਜੀਆ।"
'ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨ ਕਰੇਇ।'

## ਭਾਈ ਤ੍ਰਿਲੋਕੇ ਦੀ ਸਾਖੀ.

'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮੀਰੀ ਪੀਰੀ ਦੇ ਮਾਲਿਕ ਜੀਆਂ ਉਤੇ ਦਇਆ ਕਰਨ ਦਾ ਉਪਦੇਸ਼ ਕੀਤਾ ਕਰਦੇ ਅਤੇ ਅਹਿੰਸਕ ਸਿਖਾਂ ਦੀ ਮਦਦ ਕਰਦੇ ਹੁੰਦੇ ਸਨ।'

—ਗੁਰ ਬਿਲਾਸ ਪਾਤਸ਼ਾਹੀ ੬
ਅਧਯਾਇ ੮ ਛੰਦ ੮੯

ਇਕ ਦਿਨ ਮੀਰੀ ਪੀਰੀ ਦੇ ਪਾਤਸ਼ਾਹ ਜੀ ਅਕਾਲ ਤਖਤ ਤੇ ਸੁਭਾਇਮਾਨ ਹਨ। ਗਜਨੀ ਦੇ ਰਾਜੇ ਦਾ ਨੌਕਰ ਭਾਈ ਤਿਲੋਕਾ ਵੀ ਸਾਧ ਸੰਗਤ ਵਿਚ ਬੈਠਾ ਸੀ। ਸਤਿਗੁਰੂ ਜੀ ਨੇ ਜੀਵਾਂ ਉਤੇ ਦਇਆ ਕਰਨ ਦਾ ਹੁਕਮ ਦਿਤਾ ਅਤੇ ਦਸਿਆ ਕਿ ਜੀਵ ਤੇ ਦਇਆ ਕਰਨ ਨਾਲ ੬੮ ਤੀਰਥਾਂ ਦਾ ਫਲ ਮਿਲਦਾ ਹੈ। ਭਾਈ ਤਿਲੋਕੇ ਨੇ ਨਾਮ ਦੀ ਦਾਤ ਵਾਸਤੇ ਅਰਜ਼ ਕੀਤੀ। ਗੁਰੂ ਜੀ ਹੁਕਮ ਕਰਦੇ ਹਨ :

"ਗੁਰ ਕਹਾ ਸਤਿਨਾਮ ਰਿਦ ਧਾਰੋ।
ਸਭ ਜੀਵਨ ਪਰ ਦਇਆ ਵਿਚਾਰੋ। ੯੦।

ਦੋਹਰਾ :
'ਸਰਬ ਭੂਤ ਆਤਮ ਪਿਖੋ ਕਿਸੇ ਦੁਖਾਵੋ ਨਾਹਿ।
ਯਾਸਮ ਭਰ ਤਿਨਾਹੋਰਿ ਹੈਧਰੋ ਸਤਰਿਦਮਾਹਿ।੯੧।

ਭਾਈ ਤਿਲੋਕਾ ਨਾਮ ਅਤੇ ਉਪਦੇਸ਼ ਲੈਕੇ ਗੁਰੂ ਜੀ ਦੇ ਹੁਕਮ ਅਨੁਸਾਰ ਵਾਪਸ ਗਜਨੀ ਚਲਾ ਜਾਂਦਾ ਹੈ। ਇਕ ਦਿਨ ਮੁਗਲ ਬਾਦਸ਼ਾਹ ਸ਼ਿਕਾਰ ਲਈ ਬਾਹਰ ਜਾਂਦਾ ਹੈ। ਭਾਈ ਤਿਲੋਕਾ ਬਾਦਸ਼ਾਹ ਨਾਲ ਹੈ। ਇਕ ਗਰਭਨੀ ਹਰਨੀ ਭਾਈ ਤਿਲੋਕੇ ਅਗੋਂ ਲੰਘਦੀ ਹੈ ਤੇ ਭਾਈ ਤਿਲੋਕਾ ਆਪਣੇ ਘੋੜੇ ਨੂੰ ਉਸਦੇ ਪਿਛੇ ਭਜਾ ਦਿੰਦਾ ਹੈ ਤੇ ਆਖਿਰ :

'ਤਿਲੋਕੇ ਤਮਕਾ ਤੇਗ ਤਾਹਿੰ ਝਾੜੀ।
ਗਰਭ ਸਹਿਤ ਮ੍ਰਿਗਨੀ ਭੀ ਮਾਰੀ।
ਤਾਹਿ ਉਦਰ ਤੋਂ ਬੱਚ ਗਿਰਾਏ।
ਨਿਕਸ ਤੜਫ ਤਿਹ ਪ੍ਰਾਨ ਤਜਾਏ। ੯੪।

ਦੋਹਰਾ :
ਤਿਲੋਕਾ ਦਿਖ ਬਿਸਮੈ ਭਯੋ, ਨਿਜ ਮਨ ਧ੍ਰਿਗੈ ਉਚਾਰ।
ਗੁਰੂ ਕਾ ਬਚਨ ਬਿਸਾਰਿਓ ਰੇ ਜੜ ਮੂੜ ਗਵਾਰ।੯੫।

ਗੁਰ ਕਾ ਬਚਨ ਦਇਆ ਰਿਦ ਧਾਰੋ।
ਸਰਬ ਭੂਤ ਆਤਮ ਦ੍ਰਿਸਟਾਰੋ।
ਸੋ ਵਿਸਾਰ ਤੈ ਮਨ ਤੇ ਦੀਨਾ।
ਸੋ ਵਿਸਾਰ ਹਿੰਸਾ ਕੋ ਕੀਨਾ।
ਤਾਂਤੇ ਤੇਗ ਰਖੋ ਨਹਿ ਪਾਸਾ।
ਹੋਵਤ ਤੇਗ ਜੀਵ ਹੋਇ ਨਾਸਾ।
ਕਾਸਟ ਤੇਗ ਮਿਆਨ ਮਧ ਡਾਰੀ।
ਮੂਠ ਲੋਹ ਤਿਹ ਸਾਥ ਸਵਾਰੀ।

ਹਰਨੀ ਦੇ ਮਰਨ ਦੇ ਦ੍ਰਿਸ਼ ਵੇਖਕੇ ਤਿਲੋਕੇ ਨੂੰ ਸਤਿਗੁਰੂ ਜੀ ਦਾ ਬਚਨ ਯਾਦ ਆਇਆ ਅਤੇ ਪਛਤਾਇਆ। ਫਿਰ ਲੋਹੇ ਦੀ ਥਾਂ ਲਕੜੀ ਦੀ ਤੇਗ ਮਿਆਨ ਵਿਚ ਪਾਈ ਪਰ ਤੇਗ ਦੀ ਮੁਠ ਲੋਹੇ ਦੀ ਰਖੀ। ਕੁਝ ਸਮੇ ਬਾਦ ਬਾਦਸ਼ਾਹ ਨੂੰ ਕਿਸੇ ਨੇ ਇਹ ਭੇਤ ਦਸ ਦਿਤਾ। ਰਾਜੇ ਬੁਲਾਇਆ : ਬਾਦਸ਼ਾਹ ਵਾਰੀ ਵਾਰੀ ਸਭਨਾਂ ਦੀਆਂ ਤਲਵਾਰਾਂ ਦੇਖਦਾ ਹੈ। ਇਧਰ ਭਾਈ ਤਿਲੋਕਾ ਗ੍ਰਿਬ ਨਿਵਾਜ਼ ਅਗੇ ਮਨ ਹੀ ਮਨ ਵਿਚ ਅਰਦਾਸਾਂ ਕਰ ਰਿਹਾ ਕਿ ਪਾਤਸ਼ਾਹ ਜੀ, ਆਪ ਜੀ ਦੇ ਹੀ ਉਪਦੇਸ਼ ਉਤੇ ਅਮਲ ਕਰਦਿਆਂ ਹੋਇਆਂ ਮੈਂ ਲਕੜੀ ਦੀਤਲਵਾਰ ਗੁਪਤ ਰੂਪ ਵਿਚ ਰਖੀ ਹੋਈ ਹੈ ਅਤੇ ਹੁਣ ਆਪ ਨੇ ਮੇਰੀ ਲਜਿਆ ਰਖਨੀ ਹੈ :

"ਸਤਿਨਾਮ ਕਹਿ ਤੇਗ ਨਿਕਾਰੀ।
ਉਤਮ ਅਸਿ ਜਿਹ ਕੀਮਤ ਭਾਰੀ।
ਤਿਲੋਕੇ ਦਿਖ ਧੰਨ ਗੁਰ ਕੋ ਕਹਾ।
ਮੁਗਲ ਤੇਗ ਦਿਖ ਬਡ ਸੁਖ ਲਹਾ। ੧੦੪।

ਜਦ ਤਿਲੋਕੇ ਨੇ ਸਤਿਗੁਰਾਂ ਦਾ ਨਾ ਲੈਕੇ ਤਲਵਾਰ ਦਿਖਾਈ ਤਾਂ ਸਭਨਾਂ ਤਲਵਾਰਾਂ ਨਾਲੋਂ ਚਮਤਕਾਰ ਤੇ ਮਜ਼ਬੂਤ ਸਿਧ ਹੋਈ।

ਇਸ ਦ੍ਰਿਸ਼ ਨੂੰ ਦੇਖਣ ਤੋਂ ਬਾਦਸ਼ਾਹ ਨੂੰ ਵਿਸ਼ਵਾਸ ਹੋ ਗਿਆ ਕਿ ਤਿਲੋਕਾ ਕਦੇ ਧੋਖਾ ਨਹੀਂ ਦੇ ਸਕਦਾ ਚੁਗਲ ਨੂੰ ਨੌਕਰੀ ਤੋਂ ਜਵਾਬ ਮਿਲ ਗਿਆ। ਭਾਈ ਤਿਲੋਕਾ ਸਤਿਗੁਰਾਂ ਦੀ ਹਜ਼ੂਰੀ 'ਚ ਸਾਧ ਸੰਗਤ ਨੂੰ ਸਾਰੀ ਵਾਰਤਾ ਸੁਨਾਉਂਦਾ ਹੈ। ਗੁਰੂ ਹੁਕਮ ਕਰਦੇ ਹਨ :

"ਸ੍ਰੀ ਗੁਰ ਕਹਾ ਦਇਆ ਅਸ ਭਾਈ।
ਦਇਆ ਦੇਖ ਗੁਰ ਕਰੈ ਸਹਾਈ।"

## ਹਰਨੀ ਦੀ ਸਾਖੀ :

ਸ੍ਰੀ ਹਜ਼ਰਤ ਮੁਹੰਮਦ ਸਾਹਿਬ ਜੀ ਜੀਵਾਂ ਤੇ ਦਇਆ ਕਰਨ ਦੇ ਹਾਮੀ ਸਨ।'ਮੋਅਜ਼ਜ਼ ਮੁਹੱਮਦੀ' ਨਾਮੀ ਕਿਤਾਬ ਵਿਚ ੧੨ ਤੋਂ ੧੬ ਸਫੇ ਤਕ ਲਿਖਿਆ ਹੈ। ਅਰਬ ਦੇਸ਼ ਅੰਦਰ ਇਕ ਬਹੁਤ ਤੇ ਭਿਆਨਕ ਜੰਗਲ ਹੈ, ਜਿਸ ਵਿਚ ਬਹੁਤ ਸਾਰੇ ਜਾਨਵਰ ਰਹਿੰਦੇ ਸਨ। ਉਸੇ ਜੰਗਲ ਵਿਚ ਇਕ ਹਰਨੀ ਆਂਪਣੇ ਦੋ ਬਚਿਆਂ ਸਮੇਤ ਰਹਿੰਦੀ ਸੀ। ਇਕ ਦਿਨ ਸਵੇਰੇ ਆਪਣੇ ਬਚਿਆਂ ਨੂੰ ਦੁਧ ਪਿਆ ਕੇ ਕਿਧਰੇ ਦੂਰ ਜੰਗਲ ਵਿਚ ਨਿਕਲ ਗਈ। ਅਗੇ ਇਕ ਸ਼ਿਕਾਰੀ ਨੇ ਜਾਲ ਵਿਛਾਇਆ ਹੋਇਆ ਸੀ। ਸ਼ਿਕਾਰੀ ਕਿਤੇ ਦੂਜੇ ਥਾਂ ਗਿਆ ਹੋਇਆ ਸੀ। ਹਰਨੀਦਾ ਪੈਰ ਉਸਜਾਲ ਵਿਚ ਫਸਗਿਆ। ਬਹੁਤ ਕੋਸ਼ਿਸ਼ ਕਰਨ ਤੇ ਵੀ ਉਸਦਾ ਪੈਰ ਨਾ ਨਿਕਲ ਸਕਿਆ। ਸ਼ਾਮ ਹੋਣ ਵਾਲੀ ਸੀ। ਪੰਛੀ ਚਹਿਕਦੇ ਹੋਇ ਘਰਾਂ ਨੂੰ ਜਾ ਰਹੇ ਸੀ। ਪਰ ਉਹਨੂੰ ਆਪਣੇ ਬਚਿਆਂ ਦੀ ਯਾਦ ਸਤਾ ਰਹੀ ਸੀ। ਬਹੁਤ ਕੋਸ਼ਿਸ਼ ਕਰਦੀ ਹੋਈ ਉਹ ਡਿਗ ਪਈ ਤੇ ਖੁਦਾ ਅਗੇ ਅਰਦਾਸ ਕਰਨ ਲਗੀ ਕਿ ਉਸਦੀ ਸਹਾਇਤਾ ਕਰੇ। ਅਰਜ਼ਾਂ ਕਰਦੀ ਹੈ ਕਿ 'ਹੇ ਖੁਦਾ ਮੇਰੇ ਬਚੇ ਸਵੇਰ ਤੋਂ ਭੁਖੇ ਹਨ, ਉਨ੍ਹਾਂ ਨੂੰ ਦੁਧ ਤਾਂ ਪਿਆ ਲੈਣ ਦੇ।' ਖੁਦਾ ਨੇ ਅਰਜ਼ ਮਨਜ਼ੂਰ ਕੀਤੀ। ਖੁਦਾ ਨੇ ਇਕ ਨੌਕਰ ਜ਼ਬਰਾਈਲ ਨੂੰ ਹਬੀਬ ਹਜ਼ਰਤ ਮੁਹੰਮਦ ਕੋਲ ਭੇਜਿਆ ਕਿ ਉਹ ਹਰਨੀ ਦੀ ਸਹਾਇਤਾ ਉਸ ਜੰਗਲ ਵਿਚ ਜਾ ਕੇ ਕਰਨ। ਇਹ ਹੁਕਮ ਸੁਣਕੇ ਹਜ਼ਰਤ ਮੁਹੰਮਦ ਸਾਹਿਬ ਨੰਗੇ ਪੈਰੀਂ ਜੰਗਲ ਨੂੰ ਟੁਰ ਪਏ। ਆਖਿਰ ਉਹ ਹਰਨੀ ਕੋਲ ਪਹੁੰਚੇ ਪਰ ਹਰਨੀ ਨੇ ਸ਼ਿਕਾਰੀ ਸਮਝ ਕੇ ਡਰ ਪ੍ਰਗਟਾਇਆ। ਹਜ਼ਰਤ ਜੀ ਨੇ ਵੇਖ ਕੇ ਕਿਹਾ ਕਿ ਹੇ ਹਰਨੀ ! "ਡਰ ਨਾ ਮੈਨੂੰ ਖੁਦਾ ਨੇ ਤੇਰੀ ਸਹਾਇਤਾ ਕਰਨ ਲਈ ਭੇਜਿਆ ਹੈ।"

ਵਾਪਿਸ ਆਉਣ ਦਾ ਵਚਨ ਕਰਕੇ ਹਰਨੀ ਆਪਣੇ ਬਚਿਆਂ ਨੂੰ ਮਿਲੀ। ਬਚਿਆਂ ਦੀ ਹਾਲਤ ਵੇਖ ਕੇ ਉਸਨੂੰ ਬਹੁਤ ਦੁਖ ਹੋਇਆ ਤੇ ਉਸ ਨੇ ਉਨ੍ਹਾਂ ਨੂੰ ਦੁਧ ਪਿਆਇਆ। ਉਧਰ ਸ਼ਿਕਾਰੀ ਵੀ ਉਥੇ ਪਹੁੰਚ ਗਿਆ ਅਤੇ ਜਾਲ ਵਿਚ ਹਜਰਤ ਜੀ ਨੂੰ ਫਸਿਆ ਵੇਖਕੇ ਗੁਸੇ ਵਿਚ ਆ ਗਿਆ। ਹਜ਼ਰਤ ਸਾਹਿਬ ਕਹਿੰਦੇ ਹਨ ਕਿ 'ਤੂੰ ਗੁਸੇ ਵਿਚ ਨਾ ਆ ਮੈਂ ਤੇਰੇ ਸ਼ਿਕਾਰ ਦਾ ਜਾਮਨ ਹਾਂ। ਜਦ ਤਕ ਤੇਰਾ ਸ਼ਿਕਾਰ ਨਹੀਂ ਆਉਂਦਾ ਮੈਂ ਤਦ ਤਕ ਇਥੋਂ ਨਹੀਂ ਜਾਵਾਂਗਾ।' ਇਤਨੇ ਨੂੰ ਹਰਨੀ ਨੇ ਬਚਿਆਂ ਸਮੇਤ ਹਜ਼ਰਤ ਨੂੰ ਆਣ ਮੱਥਾ ਟੇਕਿਆ। ਹਰਨੀ ਅਰਜ਼ ਕੀਤੀ : ਸਚੇ ਪਾਤਸ਼ਾਹ ਬਚੇ ਕਹਿੰਦੇ ਹਨ ਕਿ ਅਸੀਂ ਤੇਰੇ ਨਾਲ ਹੀ ਮਰਨਾ ਹੈ। ਤੇਰੇ ਤੋਂ ਬਿਨਾਂ ਇਸ ਜੰਗਲ ਵਿਚ ਸਾਡਾ ਕੌਣ ਹੈ।" ਇਹ ਗਲ ਸੁਣਕੇ ਸ਼ਿਕਾਰੀ ਨੇ ਸੋਚਿਆ ਕਿ ਇਹ ਤਾਂ ਕੋਈ ਸਚਾ ਪੀਰ ਹੈ, ਜਿਸ ਦੀ ਗਲ ਇਨਸਾਨ ਤਾਂ ਕੀ ਜਾਨਵਰ ਵੀ ਮੰਨਦੇ ਹਨ। ਹਜ਼ਰਤ ਜੀ ਤੋਂ ਆਪਣੀ ਭੁਲ ਦੀ ਮੁਆਫ਼ੀ ਮੰਗਦਾ ਹੈ ਅਤੇ ਸਚੇ ਕਲਮੇ ਦੀ ਬਖ਼ਸ਼ਸ਼ ਮੰਗਦਾ ਹੈ। ਹਜ਼ਰਤ ਜੀ ਅਗੋਂ ਤੋਂ ਕਿਸੇ ਜੀਵ ਨੂੰ ਨਾ ਮਾਰਨ ਦਾ ਉਪਦੇਸ਼ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਸਭਨਾ ਜੀਵਾਂ ਵਿਚ ਖੁਦਾ ਵਸਦਾ ਹੈ। ਇਸ ਲਈ : 'ਇਕ' ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ। ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲ ਵੇ।"

—:o:—

# ਰੁਬਾਈਆਂ

—ਗ.ਸ. ਨਾਮਧਾਰੀ

ਔਹ ਖਿੜ ਪਏ ਸੂਰਜ ਮੁਖੀਏ ਦੇਂਦੇ ਖੁਸ਼ਬੋਆਂ।
ਔਹ ਭੈਣੀ ਕਿਸੇ ਦੇ ਆਉਣ ਦੀਆਂ ਪਈ ਦੇਵੇ ਸੋਆਂ।
ਉਹਦੇ ਟਿਬਿਆਂ ਵਿਚ ਉਗਾਰਿਆ ਇਕ ਸੂਰਜ ਆਪੇ:—
ਔਹ ਟੰਗਿਆ ਛਿਕੇ ਨੂਰ ਹੈ ਹਰ ਪਾਸੇ ਲੋਆਂ।

ਔਹ ਧਰਮ ਦਾ ਡੰਕਾ ਵਜਿਆ ਈਮਾਨ ਨੇ ਨੱਚੇ।
ਔਹ ਲੰਘਦਾ ਸਾਗਰ ਜ਼ੁਲਮ ਦੇ ਨਾ ਖੁਰਦੇ ਕੱਚੇ।
ਉਹਦੇ ਚਰਨ ਦੀ ਛੋਹ ਤੋਂ ਧਰਤ ਦਾ ਕਣ ਕਣ ਰੁਸ਼ਨਾਏ :
ਔਹ ਹਰ ਦਿਲੇ ਨੂੰ ਢਾਲਦਾ ਆਜ਼ਾਦੀ ਸੱਚੇ।

ਔਹ ਅੰਬਰ ਨੇ ਬੁਲ੍ਹ ਖੋਲ੍ਹ ਲਏ ਪਿਆ ਖੇੜੇ ਕੇਰੇ।
ਔਹ ਵਿਚ ਖਿਜ਼ਾਂ ਬਹਾਰ ਨੇ ਆ ਲਾਏ ਡੇਰੇ।
ਅਜ ਚਾਵਾਂ ਦਾਂ ਹੜ੍ਹ ਆ ਗਿਆ ਮਨ ਨੈਂ ਉਛੱਲੀ :—
ਔਹ ਰੁੜ੍ਹ ਗਏ ਦੁਖ ਕਲੇਸ਼ ਬੁਧ ਹੋਏ ਪਕੇਰੇ।

# ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ !

ਸ੍ਰੀ ਬਲਬੀਰ ਸਿੰਘਜੀ ਢਿੱਲੋਂ

ਗਊ ਧਰਮੀ ਜੇ ਗਊ ਦਾ ਬਣੇ ਕਾਤਲ, ਉਚਾ ਉਹਦਾ ਨਹੀਂ ਕਦੇ ਇਕਬਾਲ ਹੋਣਾ।
ਰਹੀ ਅਣਖ ਨਾ ਹੋ ਗਿਆ ਲਹੂ ਚਿਟਾ, ਜਿਹੜਾ ਚਾਹੀਦਾ ਸੀ ਹੋਰ ਲਾਲ ਹੋਣਾ।
ਗਊ ਮੁਕੀ ਜੇ ਮੁਕ ਗਏ ਗਊ ਜਾਏ, ਅੰਨ ਧਨ ਤੇ ਧਰਮ ਬੇਹਾਲ ਹੋਣਾ।
ਸਿਰੇ ਚੜਨੀਆਂ ਨਹੀਂ ਇਹ ਯੋਜਨਾਵਾਂ, ਸਿਰ ਇਹਨਾਂ ਦੇ ਕੂਕਦਾ ਕਾਲ ਹੋਣਾ।
ਮੰਗ ਮੰਗ ਕੇ ਕਦੋਂ ਤਕ ਗੁਜਰ ਹੋਸੀ, ਆਤਮ ਨਿਰਭਰ ਦਾ ਆਖਰ ਸਵਾਲ ਹੋਣਾ।
ਗਊ ਧਨ ਹੈ ਦੇਸ਼ ਦਾ ਧਨ ਵਡਾ, ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

'ਅਸੀਂ ਸਿੰਘ ਹਾਂ ਸਤਿਗੁਰੂ ਰਾਮ ਸਿੰਘ ਦੇ ਅਤੇ ਗਊ ਦੇ ਨਾਮ ਤੇ ਮਰਨ ਵਾਲੇ।
ਸੀ ਆਰਿਆਂ ਹੇਠ ਨਾ ਕਰਨ ਵਾਲੇ, ਸੀਸ ਆਪਣਾ ਤਲੀ ਤੇ ਧਰਨ ਵਾਲੇ।
ਲਖਾਂ ਸਾਹਮਣੇ ਰੜੇ ਮੈਦਾਨ ਅੰਦਰ, ਗਊ ਘਾਤਕਾਂ ਦੀ ਦਾਹੜੀ ਫੜਨ ਵਾਲੇ।
ਖੂਨੀ ਤੋਪ ਨੂੰ ਜਫੀਆਂ ਪੌਣ ਵਾਲੇ, ਹਸ ਹਸ ਕੇ ਫਾਂਸੀ ਤੇ ਚੜਣ ਵਾਲੇ।
ਗਊ ਕਸ਼ੀ ਹੁਣ ਹੋਈ ਨਾ ਬੰਦ ਜੇਕਰ, ਸਾਡਾ ਜੋਸ਼ ਨਹੀਂ ਸਾਥੋਂ ਸੰਭਾਲ ਹੋਣਾ।
ਰਾਮ ਰਾਜੀਓ ਹੁਣ ਤੇ ਸਮਝ ਜਾਵੋ, ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਅਜ ਫੇਰ ਕਸਾਈਆਂ ਦੇ ਹਥ ਆਈ, ਗਊ ਮਾਤਾ ਪਈ ਰੋਂਦੀ ਪੁਕਾਰਦੀ ਏ।
ਮੇਰਿਆ ਹੀਰਿਆ ਵੇ ਮੇਰਿਆ ਗਹਿਣਿਆਂ ਵੇ, ਬੁਚੜਖਾਨਿਆਂ ਚੋਂ ਵਾਜਾਂ ਮਾਰਦੀ ਏ।
ਚੀਨੀ ਵਾਲਿਆ ਵੇ ! ਬੰਸੀ ਵਾਲਿਆ ਵੇ !, ਸੁਣ ਲੈ ਕੂਕ ਦਰੋਪਤ ਦੁਖਿਆਰ ਦੀ ਏ।
ਮੇਰੇ ਜਾਇ ਅਜ ਮੇਰੇ ਹੀ ਬਣੇ ਕਾਤਲ, ਗਲ ਮੁਕ ਗਈ ਪਿਆਰ ਸਤਿਕਾਰ ਦੀ ਏ।
ਅਜ ਉਸੇ ਹੀ ਗਰਦਨ ਤੇ ਛੁਰੀ ਚਲੇ, ਜਿਹਦੇ ਆਸਰੇ ਅਸੀਂ ਵਿਸ਼ਾਲ ਹੋਣਾ।
ਕਿਵੇਂ ਕੋਈ ਸਮਝਾਵੇ ਸਰਕਾਰ ਤਾਈਂ ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਜਿਹਦੇ ਜਾਇਆਂ ਨੇ ਪੁਟ ਕੇ ਰਕੜਾਂ ਨੂੰ, ਸੋਨਾ ਕਲਰਾਂ ਵਿਚ ਉਗਾ ਦਿਤਾ।
ਜਿਹਦੇ ਜਾਇਆਂ ਨੇ ਧਰਤੀ ਚੋਂ ਖਿਚ ਪਾਣੀ, ਸਰ ਸਬਜ ਇਹ ਦੇਸ਼ ਬਨਾ ਦਿਤਾ।
ਜਿਹਦੇ ਜਾਇਆਂ ਪਸੀਨਾਂ ਤੇ ਖੂਨ ਦੇ ਕੇ, ਸਾਡਾ ਜੀਵਨ ਖੁਸ਼ਹਾਲ ਬਣਾ ਦਿਤਾ।
ਉਹਨਾਂ ਸਾਨੂੰ ਕਮਾ ਕੇ ਫਲ ਦਿਤੇ, ਭਾਵੇਂ ਖਾਣ ਨੂੰ ਹੈ ਸੁਕਾ ਘਾਹ ਦਿਤਾ।
ਅਸੀਂ ਭੁਲੇ ਹਾਂ ਇਹਦੇ ਅਹਿਸਾਨ ਤਾਹੀਂ ਸ਼ੁਰੂ ਹੋ ਗਿਆ ਵਤਨ ਕੰਗਾਲ ਹੋਣਾ।
ਦੁਧ ਬਿਨਾ ਨਹੀਂ ਜੀਵਨ ਬਹਾਲ ਹੋਣਾ ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਚੌੜੇ ਹੋ ਹਕੂਮਤ ਦੀਆਂ ਕੁਰਸੀਆਂ ਤੇ ਬਾਪੂ ਗਾਂਧੀ ਦੇ ਅਜ ਫੁਰਮਾਨ ਭੁਲੇ।
ਵਾਧੂ ਸਮਝ ਕੇ ਗਊਆਂ ਨੂੰ ਕਤਲ ਕਟਦੇ, ਗਊ ਦੇਸ਼ ਦੀ ਹੈ ਜਿੰਦ ਜਾਨ ਭੁਲੇ।
ਸ਼ਾਨ ਆਪਣੀ ਵਿਚ ਨਾ ਫਰਕ ਆਵੇ, ਉਚੀ ਦੇਸ਼ ਦੀ ਹੈ ਕਰਨੀ ਸ਼ਾਨ ਭੁਲੇ।
ਜਿਹਦਾ ਦੁਧ ਪੀਂਦੇ ਉਹਦਾ ਲਹੂ ਪੀਂਦੇ, ਭੁਲੇ ਸੇਵਾ ਤੇ ਧਰਮ ਈਮਾਨ ਭੁਲੇ।
ਲੈ ਕੇ ਦਿਤੀ ਅਜਾਦੀ ਗੋ-ਪਾਲਕਾਂ ਨੂੰ ਨਹੀਂ ਸੀ ਪਤਾ ਕਿ ਇਹਨਾਂ ਚੰਡਾਲ ਹੋਣਾ।
ਭਾਵੇਂ ਲਖ ਮਸ਼ੀਨਰੀ ਜੋਰ ਲਾਵੇ, ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

# ਬੁਧ ਦਾ ਧਰਮ ਸ਼ਾਸਨ !!

—ਡਾ: ਐਸ. ਰਾਧਾ ਕ੍ਰਿਸ਼ਨਨ—
(ਅਨੁਵਾਦਕ : ਸਵਰਨ ਸਿੰਘ 'ਸਨੇਹੀ'

ਮਸੀਹ ਤੋਂ ਪਹਿਲਾਂ ਦੀ ਛੇਵੀਂ ਸਦੀ ਵਿਚ ਸੰਸਾਰ ਵਿਚ ਇਕ ਮਹਾਨ ਜਾਗਰਤੀ ਪੈਦਾ ਹੋਈ। ਇਸ ਸਮੇਂ ਚੀਨ ਵਿਚ ਕਨਫਿਊਸ਼ਿ ਹੋਏ, ਯੂਨਾਨ ਵਿਚ ਪਾਈਥਾਗਰੋਸ ਹੋਏਤੇ ਭਾਰਤ ਵਿਚ ਮਹਾਵੀਰ ਤੇ ਬੁਧ ਦੇ ਅਵਤਾਰ ਹੋਏ । ਬੁਧ ਨੇ ਜਿਨਾਂ ਸਿਧਾਂਤਾਂ ਦੀ ਸਥਾਪਨਾ ਕੀਤੀ ਉਨ੍ਹਾਂ ਵਿਚ ਉਪ-ਨਿਸ਼ਦਾਂ ਦੀਆਂ ਸਚਾਈਆਂ ਦਾ ਹੀ ਰੂਪਾਂਤਰ ਹੈ ਜਿਸ ਨੂੰ ਨਵੀਨ ਢੰਗ ਨਾਲ ਦਸਿਆ ਹੈ। ਉਹਨਾਂ ਨੇ ਧਰਮ ਨੂੰਧਰਮ ਕਿਹਾ ਗਿਆਨ ਤੇ ਪ੍ਰਾਪਤੀ ਦਾ ਉਪਾ ਵੀ ਇਸੇ ਨੂੰ ਹੀ ਦਸਿਆ।

ਬੁਧ ਨੇ ਪਰਮਾਤਮਾ ਨੂੰ ਬੁਧੀ ਤੇ 'ਤਰਸ' ਨਾਲ ਭਰਪੂਰ ਜੀਵਨ ਵਿਚ ਦੇਖਿਆ। ਪਰ ਸਯਾਰਥਕ ਸਿਧਾਂਤਾਂ ਸਬੰਧੀ ਉਨ੍ਹਾ ਨੇ ਕੁਛ ਨਹੀਂ ਕਿਹਾ। ਬੁਧ ਨੇ ਆਪਣੇ ਅਨੁਭਵਾਂ ਸਬੰਧੀ ਸੰਪੂਰਨ ਤੌਰਤੇ ਚੁਪ ਤੋਂ ਹੀ ਕੰਮ ਲਿਆ। ਜਗਤ ਨੂੰ ਉਨ੍ਹਾਂ ਉਹ ਮਾਰਗ ਦਿਖਾਇਆ ਜਿਸ ਤੇ ਨਿਰਵਿਘਨਤਾ ਨਾਲ ਚਲ ਕੇ ਅਸੀਂ ਵੀ ਉਹ ਸਥਾਨ ਪ੍ਰਾਪਤ ਕਰ ਸਕਦੇ ਹਾਂ ਜਿਥੇ ਉਹ ਆਪ ਸਨ ਤੇ ਉਨ੍ਹਾਂ ਸਭਨਾਂ ਦੇ ਦਰਸ਼ਨ ਕਰ ਸਕਦੇ ਹਾਂ ਜਿਨ੍ਹਾਂ ਦੇ ਉਹ ਕਰ ਚੁਕੇ ਹਨ। ਸਾਨੂੰ ਉਨ੍ਹਾਂ ਦੇ ਗਿਆਨ ਦੀ ਉਗਾਹੀ ਨਹੀਂ ਮੰਗਣੀ ਚਾਹੀਦੀ । ਤਪਸਿਆ ਵਿਚ ਮਨੁਖ ਨੂੰ ਆਦਿ ਤੋਂ ਅੰਤ ਤਕ ਬਦਲ ਦੇਣ ਤੇ ਵਸਤੂ ਦੇ ਨਾਲੋਂ ਨਾਲ ਹੀ ਕਾਂਇਆ ਕਲਪ ਕਰਨ ਦੀ ਸ਼ਕਤੀ ਹੈ।

ਬੁਧ ਵਿਚ ਉਪਨਿਸ਼ਦਾਂ ਵਾਲੇ 'ਮੋਖਸ਼' ਦੇ ਥਾਂ 'ਨਿਰਵਾਨ' ਦਾ ਆਦਰਸ਼ ਹੈ। ਵੈਦਿਕ ਧਰਮ ਦਾ ਰੂਪਾਂਤਰ ਹੀ ਗੌਤਮ ਬੁਧ ਦਾ ਅਸ਼ਟ ਮਾਰਗ ਹੈ। ਇਹ ਅਸ਼ਟ ਮਾਰਗ ਉਪਨਿਸ਼ਦਾਂ ਵਿਚ ਜੋ ਦਇਆ, ਦਮ ਤੇ ਦਾਨ ਦੇ ਸਿਧਾਂਤ ਮਿਲਦੇ ਹਨ, ਉਹਨਾਂ ਦਾ ਬਦਲਵਾਂ ਰੂਪ ਹੈਗਿਆਨ ਪ੍ਰਾਪਤ ਹਰ ਆਦਮੀ ਦਾ ਫਰਜ਼ ਹੈ ਕਿ ਉਹ ਕਿਸੇ ਆਦਮੀ ਨੂੰ ਬੁਧ ਪ੍ਰਾਪਤੀ ਵਿਚ ਮਦਦ ਦੇਵੇ। ਸਾਡੀ ਇੱਛਾ ਹੋਵੇ ਜਾਂ ਨਾ, ਅਸੀਂ ਜਾਣਦੇ ਹੋਈਏ ਜਾਂ ਨਾ, ਸਾਡੇ ਵਿਚ ਦੇਵਪਨ ਜ਼ਰੂਰ ਹੈ ਤੇ ਮਨੁਖ ਦਾ ਜੀਵਨ ਮੰਤਵ ਬੁਧ ਪ੍ਰਾਪਤੀ ਹੀ ਹੈ ਪਹਿਲੀ ਸਦੀ ਈਸਵੀ ਵਿਚ ਮਾਤ੍ਰ-ਸੇਨ ਨੇ ਬੁਧ ਦਾ ਵਰਣਨ ਇਹਨਾਂ ਸ਼ਬਦਾਂ ਵਿਚ ਕੀਤਾ :

"ਜੋ ਬੁਰਾ ਚਾਹੁਣ ਵਾਲੇ ਵੈਰੀ ਹਨ। ਉਹਨਾਂ ਲਈ ਵੀ ਤੁਸੀਂ ਕਲਿਆਣ ਚਾਹੁਣ ਵਾਲੇ ਮਿਤਰ ਹੋ। ਜੋ ਸਦਾ ਔਗਣ ਹੀ ਖੋਜਣ ਵਾਲਾ ਹੈ ਤੁਸੀਂ ਉਸ ਵਿਚ ਵੀ ਗੁਣ ਦੇਖਣੇ ਹਨ।" ਤੁਸੀਂ ਭੈੜਾ ਭੋਜਨ ਖਾਧਾ, ਕਦੇ ਕਦੇ ਭੁਖੇ ਵੀ ਰਹੇ, ਔਖੇ ਰਾਹਾਂ

ਤੇ ਵੀ ਚਲੇ, ਪਸ਼ੂਆਂ ਨੇ ਵੀ ਤੁਹਾਨੂੰ ਕੁਚਲ ਦਿਤਾ, ਦਲ ਦਲ ਤੇ ਸੁਤੇ। ਤੁਸੀਂ ਪ੍ਰਭੂ ਜੀ, ਦੂਜਿਆਂ ਨੂੰ ਬੁਧ ਪ੍ਰਾਪਤੀ ਕਰਵਾਣ ਲਈ ਤੁਸੀਂ ਅਪਮਾਨ ਵੀ ਸਹੇ, ਆਪਣਾ ਵੇਸ ਤੇ ਭਾਸ਼ਾ ਬਦਲੀ।

ਈਸਾਈ ਦੀ ਚੋਥੀ ਸਦੀ ਦੇ ਬੋਧ ਦਾਰਸ਼ਨਿਕ ਅਸੰਗ ਨੇ ਬੁਧ ਦੀ ਦਇਆ ਸਬੰਧੀ ਕਿਹਾ ਹੈ, ਬੋਧੀਸਤਵ ਜੀਵਾਂ ਨੂੰ ਉਨਾਂ ਹੀ ਪ੍ਰੇਮ ਕਰਦੇ ਹਨ ਜਿਨਾਂ ਪ੍ਰੇਮ ਕੋਈ ਮਨੁਖ ਆਪਣੇ ਇਕਲੌਤੇ ਪੁਤਰ ਨੂੰ ਕਰਦਾ ਹੈ ਜਿਵੇਂ ਚਿੜੀ ਆਪਣੇ ਬਚਿਆਂ ਨੂੰ ਚਾਹੁੰਦੀ ਹੈ ਤੇ ਉਹਨਾਂ ਦੀ ਦੇਖ ਰੇਖ ਕਰਦੀ ਹੈ। ਉਹੋ ਜਿਹਾ ਵਰਤਾਉ ਬੋਧੀ ਸਾਰੇ ਲੋਕਾਂ ਨਾਲ ਕਰਦੇ ਹਨ। ਉਹਨਾਂ ਦਾ ਕਹਿਣਾ ਹੈ ਕਿ "ਦੁਖੀ, ਅਸੰਜਮੀ, ਕਰੋਧੀ, ਵਾਸ਼ਨਾ ਦੇ ਗੁਲਾਮ ਤੇ ਭੁਲ ਕਰਨ ਵਾਲੇ ਸਭ ਪ੍ਰਾਣੀਆਂ ਨਾਲ ਦਇਆ ਵਾਲਾ ਸਲੂਕ ਕਰੋ।" ਸ਼ਾਂਤੀ ਦੇਵ ਸਾਨੂੰ ਭੈੜੇ ਤੋਂ ਭੈੜੇ ਸ਼ਤਰੂਆਂ ਨਾਲ ਵੀ ਭਲਾਈ ਕਰਨ ਦੀ ਸਲਾਹ ਦਿੰਦੇ ਹਨ। ਜਾਪਾਨੀ ਉਪਦੇਸ਼ਕ ਹੋਨੇਨ(੧੧੩੨-੧੨੧੨ ਈ:) ਨੇ ਅਮਿਤਾਭ (ਅਭਿਦਾ ਜਾਪਾਨੀ) ਦੀ ਅਰਾਧਨਾ ਦਾ ਹੁਕਮ ਦਿਤਾ ਹੈ: ਕੋਈ ਵੀ ਅਜਿਹੀ ਕੁਟੀਆ ਨਹੀਂ ਜਿਥੇ ਚੰਦਰਮਾ ਦੀਆਂ ਕਿਰਨਾਂ ਨਾ ਪੁਜ ਸਕਣ। ਕੋਈ ਅਜਿਹਾ ਮਨੁਖ ਵੀ ਨਹੀਂ ਹੈ ਜੋ ਆਪਣੇ ਵਿਚਾਰਾਂ ਨੂੰ ਮੁਕਤ ਕਰਨ ਪਿਛੋਂ ਵੀ ਦੈਵੀ ਸੱਚ ਨੂੰ ਨਾ ਪਛਾਣ ਸਕੇ ਤੇ ਉਸ ਨੂੰ ਮਨ ਵਿਚ ਨਾ ਵਸਾ ਲਵੇ।

ਹਿੰਦੂ ਤੇ ਬੋਧ ਦੋਨੋਂ ਹੀ ਧਰਮਾਂ ਵਿਚ ਪ੍ਰਕਾਸ਼ ਤੇ ਹਨੇਰੇ ਦੇ ਸਾਮਰਾਜਾਂ ਅਰਥਾਤ ਸੁਰਗ ਤੇ ਨਰਕ ਦਾ ਅੰਤਰ ਸਥਾਈ ਨਹੀਂ ਹੈ। ਭਗਵਾਨ ਦੀ ਮਹਾਨ ਸ਼ਕਤੀ ਤੇ ਉਸ ਦੇ ਸਰਵ-ਵਿਆਪੀ-ਪ੍ਰੇਮ ਦੀ ਹਾਰ ਨਹੀਂ ਹੁੰਦੀ ਹਿੰਦੂ ਤੇ ਬੁਧ ਦੋਨਾਂ ਧਰਮਾਂ ਦਾ ਮੰਤਵ ਹੈ ਸਾਰੀ ਮਾਨਵਤਾ ਦੀ ਮੁਕਤੀ। ਬੁਧ ਧਰਮ ਦੀ ਮਹਾਯਾਨ ਸ਼ਾਖਾ ਦੇ ਅਨੁਸਾਰ, ਬੁਧ ਨੇ ਆਪਣੀ ਇਛਾ ਨਾਲ ਹੀ ਅੰਤਮ ਅਵਸਥਾ ਨੂੰ ਪ੍ਰਾਪਤ ਨਹੀਂ ਕੀਤਾ। ਤਾਂ ਕਿ ਉਹ ਉਸ ਰਸਤੇ ਦੇ ਹੋਰ ਲੋਕਾਂ ਦੀ ਮਦਦ ਕਰ ਸਕਣ। ਉਨ੍ਹਾਂ ਨੇ ਪ੍ਰਤਿਗਿਆ ਕੀਤੀ ਹੈ ਕਿ ਜਦੋਂ ਤਕ ਸਾਰੀਦੁਨੀਆਂ, ਮਿਟੀ ਦਾ ਹਰ ਕਣ ਇਸ ਨਿਸ਼ਾਨੇ ਤਕ ਨਹੀਂ ਪੁਜ ਜਾਂਦਾ-ਉਹ ਨਿਰਵਾਣ ਨਹੀਂ ਲੈਣਗੇ।'

ਇਸ ਦਾ ਮਤਲਬ ਇਹ ਨਹੀਂ ਕਿ ਹਿੰਦੂ ਤੇ ਬੋਧ ਧਰਮਾਂ ਦੇ ਸਿਧਾਂਤਾਂ ਵਿਚ ਭਲਾਈ ਤੇ ਬੁਰਾਈ, ਗੁਣ ਔਗਣ ਦੇ ਵਿਚਕਾਰ ਕੋਈ ਫ਼ਰਕ ਹੀ ਨਹੀਂ ਸਮਝਿਆ ਜਾਂਦਾ। ਇਸ ਦਾ ਭਾਵ ਤਾਂ ਕੇਵਲ ਇੰਨਾ ਹੈ ਕਿ ਬੁਰਾਈ ਲਈ ਵੀ ਚੰਗੀਆਂ ਆਸ਼ਾਵਾਂ ਹਨ। ਕਰਮ ਸਿਧਾਂਤ ਹੀ ਇਹ ਹੈ ਕਿ ਆਤਮਾ ਨੂੰ ਉਪਰੋਥਲੀ ਅਨੇਕਾਂ ਹੀ ਰੂਹਾਨੀ ਮੌਕੇ ਪ੍ਰਾਪਤ ਹੁੰਦੇ ਹਨ। ਜੇ ਮਨੁਖਾਂ ਨੂੰ ਕੇਵਲ ਇਕ ਹੀ ਮੌਕਾ ਦਿਤਾ ਜਾਵੇ ਤਾਂ ਇਕ ਜੀਵਨ ਦੇ ਅੰਤ ਵਿਚ ਚੰਗਿਆਈ ਦੀ ਸ਼ਕਤੀ ਨਾਲ ਮੁਕਤੀ ਤੇ ਬੁਰਿਆਈ ਦੇ ਕਾਰਨ ਨਰਕ ਦੀ ਅਗਨ ਪ੍ਰਾਪਤ ਹੋ ਜਾਇਗੀ, ਪਰ ਜੇ ਭਗਵਾਨ ਵਿਚ ਅਨੰਤ ਪ੍ਰੇਮ ਤੇ ਅਨੰਤ ਦਇਆ ਹੈ ਤਾਂ ਇਹ ਸਾਰਾ ਸਿਧਾਂਤ ਹੀ ਗਲਤ ਹੈ।

ਇਹ ਗੱਲ ਤਾਂ ਪ੍ਰਸਿਧ ਹੀ ਹੈ ਕਿ ਈਸਵੀ ਸੰਨ ਦੇ ਮੁਢ ਤੋਂ ਪਹਿਲਾਂ ਤਿਬਤ, ਬਰਮਾ, ਨੈਪਾਲ, ਕੰਮ-ਬੋਦੀਆ, ਅਸਾਮ, ਚੀਨ ਤੇ ਜਾਪਾਨ ਆਦਿ ਪੂਰਬੀ ਦੇਸ਼ਾਂ ਵਿਚ ਤੇ ਅਫਗਾਨਿਸਤਾਨ, ਪਾਮੀਰ, ਤੁਰਕਸਤਾਨ, ਸੀਰੀਆ, ਤੇ ਫਲਸਤੀਨ ਆਦਿ ਪਛਮੀ ਦੇਸ਼ਾਂ ਵਿਚ ਥੋੜ੍ਹਾ, ਜਿੰਨਾ ਵੀ ਖੂਨ ਵਹਾਣ ਤੋਂ ਬਿਨਾਂ ਹੀ ਬੁਧ ਧਰਮ ਦਾ ਪ੍ਰਚਾਰ ਤੇ ਵਿਸਥਾਰ ਹੋਇਆ।

ਈਸਾ ਤੋਂ ਪਹਿਲਾਂ ਤੀਜੀ ਸਦੀ ਤੋਂ ਇੰਡੋਨੇਸ਼ੀਆ ਮਲਾਇਆ ਟਾਪੂ ਆਦਿ ਭੂਮੀਆਂ ਵਿਚ 'ਧਰਮ--ਵਿਜਯ' ਦਾ ਆਰੰਭ ਹੋਇਆ। ਹਿੰਦੂ ਸਭਿਆਚਾਰ ਬਹੁਤ ਪ੍ਰਾਰੰਭਕ ਕਾਲ ਤੋਂ ਹੀ ਜਾਵਾ ਵਿਚ ਸਨਮਾਨਤ ਹੋ ਗਿਆ ਸੀ। ਉਥੇ ਅਜ ਵੀ ਬੋਰੋਬੁਦਰ ਦੇ ਮੰਦਰ ਤੇ 'ਰਿਲੀਫ' ਮੌਜੂਦ ਹਨ। ਕੰਮਬੋਡੀਆਂ ਦੇ ਅੰਗਕੋਰ--ਵਾਟ ਦੇ ਵਿਸ਼ਾਲ ਮੰਦਰ ਦਾ ਨਿਰਮਾਣ ੧੦੯੭ ਈ: ਦੇ ਲਗਪਗ ਸ਼ੁਰੂ ਹੋਇਆ ਸੀ ਤੇ ਉਸ ਦੀ ਸਮਾਪਤੀ ਉਸ ਤੋਂ

ਲਗਪਗ ੫੦ ਵਰ੍ਹੇ ਪਿਛੋਂ ਹੋਈ। ਭਾਰਤੀ ਨਵ ਬਸਤੀਆਂ ਦੇ ਨਾਮ ਬੋਧ ਗ੍ਰੰਥਾਂ ਵਿਚ ਲਿਖੇ ਨਾਵਾਂ ਦੇ ਆਧਾਰ ਤੇ ਚੰਪਾ, ਕਾਮਬੋਜ ਤੇ ਅਮਰਵਤੀ ਆਦਿ ਰਖੇ ਗਏ। ਤਾਂਕਿ ਇਉਂ ਹੀ ਅਮਰੀਕਾ ਦੇ ਆਦਿਵਾਸੀ ਯੂਰਪੀਨ ਬੋਸਟਨ, ਕੈਂਬਰਜ ਤੇ ਸਿਰਾਕਿਊਜ਼ ਜਹੇ ਨਾਂ ਆਪਣੇ ਨਾਲ ਲੈ ਆਏ। ਇਸ ਵਿਸ਼ਾਲ ਭਾਰਤ ਵਿਚ ਵੀ ਬੁਧ ਤੇ ਬ੍ਰਾਹਮਣ ਧਰਮ ਦਾ ਵਿਸਥਾਰ ਹੋਇਆ ਤੇ ਭਾਰਤ ਵਾਂਗ ਉਥੇ ਵੀ ਦੋਵਾਂ ਧਰਮਾਂ ਵਿਚ ਇਕ ਸੁਮੇਲ ਸਥਾਪਤ ਹੋ ਗਿਆ ਉਤਰ ਭਾਰਤ ਦੇ ਅੰਤਰ ਸ਼ਾਸਕ ਸਮਰਾਟ ਹਰਸ਼ (੬੦੬—੬੪੭ ਈ:) ਨੇ ਭਗਵਾਨ ਸ਼ਿਵ ਤੇ ਬੁਧ ਦੇ ਮੰਦਰਾਂ ਦਾ ਨਿਰਮਾਣ ਕਰਵਾਇਆ।

ਭਾਰਤ ਵਿਚ ਬੁਧ ਧਰਮ ਦੇ ਖਾਤਮੇ ਦਾ ਕਾਰਨ ਇਹੀ ਹੈ ਕਿ ਹਿੰਦੂ ਦੇ ਬੁਧ ਧਰਮ ਪ੍ਰਸਪਰ ਮਿਲ ਗਏ। ਕੁਛ ਬੋਧੀ ਸੰਪ੍ਰਦਾਵਾਂ ਨੇ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਨਿਰਵਾਣ ਪਾਣ ਦਾ ਕੇਵਲ ਇਹ ਹੀ ਉਪਾਉ ਹੈ। ਇਹ ਸੰਪਰਦਾ ਇਸ ਵਿਚਾਰ ਭਾਰਤ ਦੀ ਧਾਰਮਕ ਚੇਤਨਾ ਦੀ ਲਚੀਲੀ, ਬਹੁਮੁਖੀ, ਬਝਵੀਂ ਬੋਧਿਕਤਾ ਦੇ ਪੂਰਨ ਵਿਰੁਧ ਸੀ। ਭਾਰਤੀ ਧਰਮ ਨੇ ਨਿਰਵਾਣ ਪ੍ਰਾਪਤੀ ਦੇ ਇਸ ਇਕ ਉਪਾਉ ਨੂੰ ਨਾ ਅਪਣਾ ਕੇ ਬੁਧ ਧਰਮ ਦੀਆਂ ਪਰਮੁਖ ਵਿਸ਼ੇਸ਼ਤਾਈਆਂ ਨੂੰ ਗ੍ਰਹਿਣ ਕਰ ਲਿਆ ਤੇ ਇਸ ਪਰੰਪਰਾ ਨੂੰ ਕਾਇਮ ਰਖਿਆ। ਇਸ ਜੁਗ ਦੀਆਂ ਵਿਸ਼ੇਸ਼ਤਾਈਆਂ ਸਨ—ਅਨੇਕ ਮਹਾਨ ਦਰਸ਼ਨ ਪ੍ਰਣਾਲੀਆਂ, ਮਹਾਨ ਸਾਹਿਤ, ਕਲਾਤਮਕ ਉਨਤੀ, ਵਿਗਿਆਨਕ ਵਿਗਾਸ ਤੇ ਬਹੁਮੁਖੀ ਰਾਜਨੀਤਕ ਸਰਗਰਮੀ ਦਖਣੀ ਭਾਰਤ ਦੇ ਸ਼ੰਕਰ, ਰਾਮਾਨੁਜ, ਮਾਧਵ ਆਦਿ ਵਿਚਾਰਵਾਨਾਂ ਨੇ ਉਤਰੀ ਤੇ ਦਖਣੀ ਭਾਰਤ ਨੂੰ, ਆਰਯ ਤੇ ਦ੍ਰਾਵੜ ਸੰਸਕ੍ਰਿਤੀ ਨੂੰ ਇਕ ਸੂਤਰ ਵਿਚ ਬੰਨ੍ਹ ਦਿਤਾ ਤੇ ਭਾਰਤ ਵਿਚ ਕੌਮੀ ਏਕਤਾ ਦੀ ਬੁਨਿਆਦ ਰਖੀ।

—:o:—

## ਰੁਬਾਈਆਂ

ਜਦ ਤੇਰੇ ਸੀਨੇ ਵਿਚ ਚੁਭਨ ' ਦੁਖੀਏ ਦੀਆਂ ਤਰਾਟਾਂ।
ਜਦ ਤੇਰੇ ਨੈਣਾਂ ਚੋਂ ਨਿਕਲਣ ਨਾਲ ਜੋਸ਼ਦੇ ਲਾਟਾਂ।
ਧਰਮ ਵਾਸਤੇ ਮੌਤ ਵਿਹਾਝੇਂ ਐ-ਜੁਆਨ ਸੌਦਾਗਰ,
ਸਿਰ ਦੇਕੇ ਕਰ ਦਏਂ ਪੂਰੀਆਂ ਸਭ ਵਤਨ ਦੀਆਂ ਘਾਟਾਂ।

* * * * * *

ਬੇ-ਪਰਵਾਹ ਅਲ ਮਸਤ ਭਾਰਤੀ ਗਭਰੂ ਛੈਲ ਛਬੀਲਾ।
ਗੈਹਰੀ ਅਖ ਗੈਰਦੀ ਸਹਿ-ਨਾਂ ਵਡ ਯੋਧਾ ਅਣਖੀਲਾ।
ਦੁਨੀਆਂ ਦੇ ਇਤਹਾਸ 'ਚ, ਚਮਕੇ ਤੇਰਾ ਨਾਮ ਸੁਨਿਹਰੀ,
ਸਿਰ ਲਥਾਂ ਦੀ ਬਸਤੀ ਅੰਦਰ ਤੇਰਾ ਮਹਿਲ ਰੰਗੀਲਾ।

—ਸੰਤੋਖ ਸਿੰਘ ਸਾਜਨ

## ਗੀਤ

ਸ੍ਰੀ ਦਲਬੀਰ ਸਿਘ ਜੀ 'ਤਰਸ'

ਪੈਲਾਂ ਵਿਚ ਮਨ ਮੋਰ
ਸਜਨ ਜੀ ਹੁਣੇ ਹੁਣੇ
ਲਿਖ ਕੇ ਅੱਖਰ ਦੋ ਤੋਰ
ਸਜਨ ਜੀ.............
ਸਜਨ ਜੀ ਘਟਾ ਚੜ੍ਹੀ
ਯਾਦ ਤੇਰੀ ਦੇ ਸੰਗ
ਬਣ ਰਹੇ ਰਾਗਣਾਆਂ
ਜੋ ਚਿਤਵ ਲਵਾਂ ਮੈਂ ਰੰਗ
ਕਿਤੇ ਆ ਪਤਾਲ ਸੁਣੋਂ
ਚੈਨ ਹੋਈ ਮੂੰਹ ਜ਼ੋਰ
ਸਜਨ ਜੀ.................
ਲਓ ਜੀ ਮੇਘ ਵਿਛੇ
ਜਿਓਂ ਤੌਂਡੇ ਦੇ ਬੋਲ
ਚਾਦਰ ਰਸ ਭਿਨਿਆਂ
ਰਿਹਾ ਕਿਰਮਚੀ ਘੋਲ
ਸੁਣੋਂ ਜੀ ਠੁਮਕ ਰਹੀ
ਹੇ ਮਸਤਾਨੀ ਤੋਰ
ਸਜਨ ਜੀ..................
ਲੋਹੜਾ ਕਣੀ ਪਵੇ
ਜਿਓਂ ਤੌਂਡੀ ਨਿਹੁੰ ਬਾਰ
ਬਿਜਲੀ ਲਿਸ਼ਕ ਪਈ
ਕੁਝ ਚੀਰ ਰਹੀ ਕੋਈ ਤਾਰ
ਕੰਬਣੀ ਨਿਘ ਵੰਡਦੀ
ਕਦੋਂ ਆਵੇਗੀ ਲੋਰ
ਸਜਨ ਜੀ...............
ਪੁਲੀ ਤੇ ਪੈਲ ਪਈ
ਹੇਠ ਵਗੇ ਇਕ ਕੂਲ
ਕਿਣ ਮਿਣ ਤਾਲ ਕਿਹਾ
ਦੁਖ ਉੱਠੇ ਸਭ ਭੁਲ
ਅੰਬਰ ਬਦਲ ਗਿਆ
ਧਰਤੀ ਹੋ ਗਈ ਹੋਰ
ਸਜਨ ਜੀ ਹੁਣੇ ਹੁਣੇ
ਲਿਖ ਕੇ ਅਖਰ ਦੋ ਤੋਰ ।

## ਆਸਟ੍ਰੇਲੀਆ ਦੀ

# ਸੁੰਦਰਤਾ

ਸੁੰਦਰਤਾ ਈ ਸੁੰਦਰਤਾ ਐ ਜੀ ਹਰ ਪਾਸੇ ਸੁੰਦਰਤਾ ਈ ਸੁੰਦਰਤਾ । ਸਾਡੇ ਵਤਨ ਵਿਚ ਮੌਸਮ ਬਹਾਰ ਹੈ। ਕੱਕਰ ਦੇ ਸਖਤ ਉਦਰੇਵੇਂ ਚੋਂ ਘਾਸ ਦੀ ਹਰਿਆਈ ਚਹਿ ਚਹਾ ਉਠੀ ਹੈ । ਮਾਯੂਸ ਟਾਹਣੀਆਂ ਨੂੰ ਕਰੂੰਬਲਾਂ ਗਬਰਾਈ ਜਾਂਦੀਆਂ ਨੇ। ਕੇਲੇ ਦੇ ਚੌੜੇ ਚੌੜੇ ਪਤਿਆਂ ਵਿਚ ਜਵਾਨੀ ਦਾ ਪੂਰਾ ਜੋਬ ਠਾਠਾਂ ਮਾਰ ਉਠਿਆ ਹੈ ।

ਕਿੰਨਾਂ ਨੇੜੇ ਆਂ ਕਿੰਨਾਂ ਦੂਰ ਕਲਪਨਾ ਕਿਵੇਂ ਯਾਦਾਂ ਦੀਆਂ ਕਿਆਸੀ ਕਿਆਰੀਆਂ ਨੂੰ ਸਰਸ਼ਾਰਦੀ ਤੁਰੀ ਜਾਂਦੀ ਏ ।

ਸਾਡੀ ਧਰਤੀ ਤੇ ਤੁਹਾਡੇ ਵਾਲਾ ਮੋਰ ਨਹੀਂ । ਇਥੇ ਕੋਈ ਪੈਲ ਨਹੀਂ ਪੈਂਦੀ। ਮੈਂ ਐਵੇਂ ਸੋਚੀ ਜਾਨਾਂ ਪੈਂਦੀ ਕਿਓਂ ਨਹੀ ?......?......? ਹੈਂ.............. ।

ਦਲਬੀਰ ਸਿੰਘ 'ਤਰਸ'
ਡਨਬਾਈਬਲ
ਆਸਟਰੇਲੀਆ

—:o:— —:o:—

# ਬਿਨਾਂ ਗਊ

—ਸ੍ਰੀ ਡੀ. ਐਸ. ਭੱਚੂ ਕੰਦੋਂਹਲਾ ਕਲਾਂ

ਦੁਧ ਗਊ ਦਾ ਹੋ ਦੁਰਲਭ ਜਾਸੀ ਭੁਲ ਜਾਣਗੇ ਗਊ ਦਾ ਨਾ ਲੋਕੀਂ।
ਘਿਓ ਕਿਤਿਓਂ ਕਿਸੇ ਨੂੰ ਲਭਣਾ ਕੀ ਸੁਪਨੇ ਵਿਚ ਵੇਖੂ ਕੋਈ ਗਾਂ ਲੋਕੀਂ।
ਨੀਂਹ ਧਰਮ ਦੀ ਗਾਂ ਦੇ ਨਾ ਉਤੇ ਖੋਹ ਬਹਿਣਗੇ ਧਰਮ ਦੀ ਛਾਂ ਲੋਕੀਂ।
ਗੋਹਾ ਗਊ ਦਾ ਤੋਲਾ ਨਸੀਬ ਨਾਹੀਂ ਭੁਖੇ ਵੇਖਣਗੇ ਮਰਦੇ ਹਰ ਥਾਂ ਲੋਕੀਂ।
ਸੇਵਾ ਗਊ ਦੀ ਭਰੇ ਭੰਡਾਰ ਸਾਡੇ ਬਾਝ ਸੇਵਾ ਨਾ ਮੁਲਕ ਨਿਹਾਲ ਹੋਣਾ।
ਸੋਲਾਂ ਆਨੇ ਗਲ ਇਹ ਆਖ ਦਿਤੀ ਬਿਨਾ ਗਊ ਨਹੀਂ ਦੇਸ ਖੁਸ਼ਹਾਲ ਹੋਣਾ।

ਗਊ ਪਾਲਣੇ ਦੀ ਰਹੀ ਗਲ ਕਿਧਰੇ ਛੁਰੀ ਤੇਜ ਕਰਕੇ ਹਥ ਚੁਕ ਲਈ ਏ।
ਰਾਮ ਰਾਜ ਵੇਲੇ ਗਊ ਨਾ ਜਿਬ੍ਹਾ ਹੋਈ ਜੀਭ ਆਪਣੀ ਆਪੇਹੀ ਟੁਕ ਲਈਏ।
ਜਿਹੜੀ ਸ਼ਰਤ ਸੀ ਲਿਖੀ ਕਾਨੂੰਨ ਅੰਦਰ ਕਿਹੜੇ ਖੂਹ ਖਾਤੇ ਵਿਚ ਲੁਕ ਗਈਏ।
ਮੈਂ ਤਾਂ ਸਮਜਦਾ ਖੋਲ ਕੇ ਕਤਲ ਗਾਹਾਂ ਜੜ ਆਪਣੀ ਆਪ ਹੀ ਪੁਟ ਲਈ ਏ।
ਗਊ ਮਾਰਕੇ ਮਰਾਂਗੇ ਹੋ ਕੋਹੜੀ ਓਥੇ ਨਹੀਂ ਉਚਾ ਇਕਬਾਲ ਹੋਣਾ।
ਸੋਲਾਂ ਆਨੇ ਗਲ ਇਹ ਆਖ ਦਿਤੀ ਬਿਨਾਂ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਗਊਆਂ ਬਿਨਾ ਨਾ ਕ੍ਰਿਸ਼ਨ ਦੀ ਸ਼ਾਨ ਹੁੰਦੀ ਹਥ ਬੰਸਰੀ ਨਾ ਸੋਹਣਾ ਸਾਜ ਹੁੰਦਾ।
ਜਿਹੜਾ ਕਪੜੀਂ ਕੋਟ ਉਸਾਰਦਾ ਸੀ ਪਾਟੀ ਧੋਤੀ ਤੋਂ ਵੀ ਮੁਹਤਾਜ ਹੁੰਦਾ।
ਖੁਰ ਗਊ ਦੇ ਜੇ ਕਦੇ ਪੂਜਦਾ ਨਾ ਮਹਾਂ ਭਾਰਤ ਦਾ ਨਾ ਸਫਲ ਕਾਜ ਹੁੰਦਾ।
ਹੁੰਦਾ ਗੁਆਲੇ ਦਾ ਗੁਆਲਾ ਹੀ ਅੰਤ ਵੇਲੇ ਨਾ ਰਾਜ ਹੁੰਦਾ ਤੇ ਨਾ ਤਾਜ ਹੁੰਦਾ।
ਸੁਣ ਪਿਆਰਿਆ ਗਊ ਦੀ ਕਰ ਰਾਖੀ ਨੰਗ ਭੁਖ ਤੇ ਨਹੀਂ ਫਿਰ ਕਾਲ ਹੋਣਾ।
ਸੋਲਾਂ ਆਨੇ ਗਲ ਇਹ ਆਖ ਦਿਤੀ ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

ਜਿਹਦੇ ਨਾ ਦੀ ਸਹੁੰ ਸੀ ਸਾਰਿਆਂ ਨੂੰ ਆਪੇ ਓਸ ਨੂੰ ਕਟ ਕੇ ਖਾਣ ਲਗ ਪਏ।
ਜਿਸ ਗਾਂ ਨੂੰ ਕਹਿੰਦੇ ਸੀ ਮਾਂ ਸਾਡੀ ਹਿਕ ਓਸ ਨੂੰ ਮੰਡੀ ਲੈ ਜਾਣ ਲਗ ਪਏ।
ਜੋ ਬੁਚੜਾਂ ਤੋਂ ਖੋਹੀਆਂ ਸੀਸ ਦੇ ਦੇ ਹਥੀਂ ਆਪਣੀ ਆਪ ਫੜਾਨ ਲਗ ਪਏ।
ਮਖਣ ਛਡ ਕੇ ਆਂਡੇ ਪਏ ਚਬਦੇ ਨੇ ਉਲਟੇ ਬਾਂਸ ਬਰੇਲੀ ਨੂੰ ਜਾਣ ਲਗ ਪਏ।
'ਦੀਨ ਦਿਆਲ' ਜੀ ਗਊ ਤੇ ਕਰੋ ਦਇਆ ਬਿਨਾ ਤੁਸਾਂ ਕਿਹੜਾ ਗਊ ਪਾਲ ਹੋਣਾ।
ਸੋਲਾਂ ਆਨੇ ਗਲ 'ਭੱਚੂ' ਆਖ ਦਿਤੀ ਬਿਨਾ ਗਊ ਨਹੀਂ ਦੇਸ਼ ਖੁਸ਼ਹਾਲ ਹੋਣਾ।

# ਦਇਆ ਅਤੇ ਧਰਮ

—ਦਲੀਪ ਸਿੰਘ ਜਮਨਾਂ ਨਗਰ

ਧਉਲੁ ਧਰਮੁ ਦਇਆ ਕਾ ਪੂਤੁ
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ।

ਅਰਥਾਤ:— ਧੌਲਾ ਬੈਲ ਧਰਮ ਹੈ ਜੋ ਦਇਆ ਦਾ ਪੁਤਰ ਹੈ। (ਜਿਨਿ) ਜਿਸਨੇ ਸੰਤੋਖ ਧਾਰਨ ਕਰਕੇ ਧਰਤੀ ਨੂੰ ਖੜੇ ਰਹਿਨ ਦੀ (ਸੂਤਿ) ਮਰਯਾਦਾ ਵਿਚ ਰਖਿਆ ਹੋਇਆ ਹੈ ਅਤੇ ਸੰਤੋਖ ਕਰਕੇ ਹੀ ਸਥਿਰ ਰਹਿੰਦਾ ਹੈ। ਜਦ ਤਕ ਦਇਆ ਤੇ ਸੰਤੋਖ ਨਾ ਹੋਣ ਧਰਮ ਨਹੀਂ ਰਹਿ ਸਕਦਾ।

ਕਿੰਨਾ ਗੂਹੜਾ ਸਬੰਧ ਹੈ ਦਇਆ ਦਾ ਧਰਮ ਨਾਲ! ਕਿਸੇ ਜੀਵ ਉਤੇ ਦਇਆ ਕਰਨੀ ਹੀ ਪਰਮ ਧਰਮ ਹੈ। ਸ੍ਰੀ ਜੋਗੀ ਗੋਰਖ ਨਾਥ ਜੀ ਲਿਖਦੇ ਹਨ।

ਅਵਧੂ! ਮਾਸ ਭਖੰਤ ਦਯਾ ਧਰਮ ਕਾ ਨਾਸ।
ਮਦ ਪੀਵਤ ਤਹਾਂ ਪ੍ਰਾਣ ਬਿਨਾਸ।
ਭਾਂਗ ਭਖਤ ਗਯਾਨ ਧਯਾਨ ਖੋਵੰਤ।
ਜਮ ਦਰਬਾਰਿ ਤੇ ਪ੍ਰਾਣੀ ਰੋਵੰਤ।

ਭਾਵ ਕਿ ਮਾਸ ਖਾਧਿਆਂ ਦਇਆ ਅਤੇ ਧਰਮ ਦਾ ਨਾਸ ਹੋ ਜਾਂਦਾ ਹੈ। ਸ਼ਰਾਬ ਪੀਤਿਆਂ ਪ੍ਰਾਣਾਂ ਦਾ ਨਾਸ ਹੋ ਜਾਂਦਾ ਹੈ। ਭੰਗ ਖਾਧਿਆਂ ਗਿਆਨ ਧਿਆਨ ਖਤਮ ਹੋ ਜਾਂਦਾ ਹੈ। ਇਨ੍ਹਾਂ ਚੀਜ਼ਾਂ ਦੀ ਵਰਤੋਂ ਕਰਨ ਵਾਲੇ ਪ੍ਰਾਣੀ ਜਮ ਲੋਕ ਵਿਚ ਜਾਕੇ ਫਿਰ ਰੋਂਦੇ ਹਨ।

ਪ੍ਰਾਣੀਆਂ ਨੂੰ ਮਾਰਨ ਬਿਨਾਂ ਕਦੇ ਮਾਸ ਨਹੀਂ ਪੈਦਾ ਹੁੰਦਾ ਤੇ ਪਰਾਣੀ ਦਾ ਮਾਰਨਾ ਦਇਆ ਦੇ ਅਨੁਕੂਲ ਨਹੀਂ ਤੇ ਫਿਰ ਜੇ ਦਇਆ ਨਹੀਂ ਤਾਂ ਪ੍ਰਾਣੀ ਧਰਮ ਹੀਣ ਹੈ ਜੋ ਕਿ ਨਰਕਾਂ ਦਾ ਵਾਸੀ ਹੋਵੇਗਾ। ਸੋ ਇਸ ਵਾਸਤੇ ਹੇ ਪ੍ਰਾਣੀ! ਮਾਸ ਖਾਣਾਂ ਛਡ ਦੇਹ।

"ਨਾ ਕ੍ਰਤਵਾ ਪ੍ਰਾਣੀਨਾ ਹਿੰਸਾ ਮਾਸਮੁਤਪਦਥੇਕ ਕਚਿਤਾ ਨਚ ਪ੍ਰਾਣਿ ਵਧ ਸੁਰਗਸਥ ਤਸਮਾਨ ਮਾਸੰ ਵਿਵਰਜਯੇਤ।"

ਕਿਸੇ ਦਾ ਮਾਰਨਾ ਪਾਪ ਹੈ ਤੇ ਕਾਨੂੰਨ ਮਾਰਨ ਵਾਲੇ ਨੂੰ ਸਜਾ ਦਿਤੇ ਬਗੈਰ ਨਹੀਂ ਰਹਿੰਦਾ। ਪ੍ਰੰਤੂ ਜੋ ਮਨੁਖ ਰਾਜਾ ਦੀ ਆਗਿਆ ਨਾਲ ਕਿਸੇ ਨੂੰ ਮਾਰਦਾ ਹੈ ਉਸਨੂੰ ਸਜਾ ਵੀ ਨਹੀਂ ਮਿਲਦੀ। ਜਿਸ ਤਰਾਂ

ਲੜਨ ਵਾਲੇ ਸਿਪਾਹੀ ਜੰਗ ਦੇ ਮੈਦਾਨ ਵਿਚ ਕਿੰਨਾ ਖ਼ੂਨ ਖਰਾਬਾ ਕਰਦੇ ਹਨ ਪ੍ਰੰਤੂ ਉਹ ਰਾਜਾ ਦੀ ਆਗਿਆ ਨਾਲ ਸਭ ਕੁਝ ਹੁੰਦਾ ਹੈ। ਇਸ ਲਈ ਉਹਨਾਂ ਦੀ ਤਾਰੀਫ਼ ਕੀਤੀ ਜਾਂਦੀ ਹੈ। ਉਹਨਾਂ ਨੂੰ ਉਚੀਆਂ ਪਦਵੀਆਂ ਤੇ ਇਨਾਮ ਦਿਤੇ ਜਾਂਦੇ ਹਨ। ਪ੍ਰੰਤੂ ਉਹੋ ਹੀ ਸਿਪਾਹੀ ਜੇਕਰ ਰਾਜਾ ਦੀ ਆਗਿਆ ਤੋਂ ਬਗੈਰ ਕਿਸੇ ਨੂੰ ਮਾਰ ਦਿੰਦੇ ਹਨ ਤਾਂ ਉਹਨਾਂ ਨੂੰ ਜੇਲ ਦੀ ਹਵਾ ਖਾਣੀ ਪੈਂਦੀ ਹੈ ਜਾਂ ਫਾਂਸੀ ਉਤੇ ਚੜ੍ਹਾ ਦਿਤਾ ਜਾਂਦਾ ਹੈ।

ਇਹੋ ਹੀ ਹਾਲਤ ਪ੍ਰਮਾਤਮਾਂ ਦੇ ਜਗਤ ਦੀ ਹੈ। ਪ੍ਰਮਾਤਮਾ ਸਭ ਤੋਂ ਉਪਰ ਹੈ। ਉਸਦਾ ਸੰਕਲਪ ਨਿਯਮ ਹੈ। ਹਰ ਇਕ ਜੀਵ ਉਸ ਸੰਕਪਲਪ ਦੇ ਸਬੰਧ ਵਿਚ ਉਸ ਕਾਨੂੰਨ ਵਿਚ ਬੰਨ੍ਹਿਆ ਹੋਇਆਂ ਹੈ। ਜੇਕਰ ਹਰ ਜੀਵ ਉਸ ਵਿਚ ਬੰਨਿਆ ਹੋਇਆ ਕੰਮ ਕਰਦਾ ਹੈ ਭਾਵ ਧਰਮ ਤੇ ਰਹਿਕੇ ਕੰਮ ਕਰਦਾ ਹੈ ਤਾਂ ਉਸ ਨੂੰ ਕੋਈ ਨੁਕਸਾਨ ਨਹੀਂ ਹੁੰਦਾ। ਪਰੰਤੂ ਜਦੋਂ ਉਹ ਇਸ ਤੋਂ ਬੇਮੁਖ ਹੋ ਜਾਂਦਾ ਹੈ ਤਾਂ ਫਿਰ ਕਾਨੂੰਨ ਦੇ ਮੁਤਾਬਿਕ ਉਸ ਨੂੰ ਸਜਾ ਵੀ ਜਰੂਰ ਮਿਲਦੀ ਹੈ। ਮਨੁਖ ਨੂੰ ਸਰਬ ਵਿਆਪੀ ਕਾਨੂੰਨ ਦੇ ਅਨੁਸਾਰ ਕੰਮ ਕਰਨਾ ਚਾਹੀਦਾ ਹੈ। ਇਸੇ ਵਿਚ ਮਨੁਖ ਨੂੰ ਲਾਭ ਹੈ।

'ਦਇਆਲੰ ਸਰਬਤ੍ਰ ਜੀਆ।'

—ਸਲੋਕ ਸਹਸਕ੍ਰਿਤੀ ਮ: ੫

ਗੁਰਬਾਣੀ ਹੀ ਤਾਂ ਇਸ ਦਾ ਸਭ ਤੋਂ ਵਡਾ ਪ੍ਰਮਾਣ ਹੈ। ਵੇਖੋ ਨਾ! ਕਿੰਨਾ ਸਾਫ਼ ਲਿਖਿਆ ਹੈ ਗੁਰਬਾਣੀ ਵਿਚ:

"ਅਠਸਠਿ ਤੀਰਥ ਸਗਲ ਪੁੰਨ,
ਜੀਅ ਦਇਆ ਪ੍ਰਵਾਣ।"

—ਬਾਰਹ ਮਾਹ ਮਾਰੂ ਮ: ੫

ਭਾਵ ਕਿ ਜੀਅ ਦੇ ਉਤੇ ਦਇਆ ਕਰਨ ਨਾਲ ੬੮ ਤੀਰਥਾਂ ਦੇ ਬਰਾਬਰ ਦਾ ਪੁੰਨ ਮਿਲਦਾ ਹੈ। ਕਬੀਰ ਜੀ ਲਿਖਦੇ ਹਨ:

'ਸਿਮਰਨੁ ਭਜਨੁ ਦਇਆ ਨਹੀ ਕੀਨੀ,
ਤਉ ਮੁਖ ਚੋਟਾ ਖਾਹਿਗਾ।'

—ਮਾਰੂ ਕਬੀਰ ਪੰਨਾ੧੧੦੫

ਮੁੰਦਰਾ ਮੋਨ ਦਇਆ ਕਰ ਝੋਲੀ।

—ਰਾਮਕਲੀ ਕਬੀਰ ੯੬੬

ਕਹਤ ਕਬੀਰ ਸੁਨਹੁ ਰੇ ਸੰਤਹੁ,
ਧਰਮੁ ਦਇਆ ਕਰਿ ਬਾੜੀ।

—ਪੰਨਾ ੯੬੬

ਆਦਿ ਕਿੰਨੇ ਹੀ ਸੂਤ੍ਰ ਪ੍ਰਮਾਣ ਹਨ ਜਿਨ੍ਹਾਂ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਹੇ ਮਨੁਖ ਦਇਆ ਹੀ ਧਰਮ ਦਾ ਮੂਲ ਅੰਗ ਹੈ। ਜੇ ਤੂੰ ਕਿਸੇ ਧਰਮ ਵਿਚ ਬਝਿਆ ਹੋਇਆ ਹੈਂ ਤਾਂ ਉਸਦਾ ਮੁਢ (ਪਹਿਲਾ ਕਦਮ) ਦਇਆ ਹੀ ਹੈ।

ਈਸਾਈਆਂ ਦੇ ਗੁਰੂ ਯਿਸੂ ਮਸੀਹ ਜੀ ਲਿਖਦੇ ਹਨ 'ਮੈਂ ਰਹਿਮਾ (ਦਇਆ) ਚਾਹੁੰਦਾ ਹਾਂ ਨਾ ਕਿ ਕੁਰਬਾਨੀ।

ਜੈਨ ਧਰਮ ਤਾਂ ਹਿੰਸਾ ਦੇ ਕਤਈ ਵਿਰੁਧ ਹੈ, ਜੈਨ ਮਤੀ ਗ੍ਰੰਥਾਂ ਵਿਚ ਲਿਖਿਆ ਹੈ ਕਿ ਆਪਣੇ ਯਾ ਆਪਣੇ ਪ੍ਰਾਣਾਂ ਦਾ ਘਾਤ ਕਰਨਾਂ ਹਿੰਸਾ ਹੈ:

ਪ੍ਰਮੱਤ ਯੋਗਾਤ ਪ੍ਰਾਣ ਵਯਪਰੋਪਣੰ ਹਿੰਸਾ।

ਇਸੇ ਤਰਾਂ ਹੀ ਬੁਧ ਧਰਮ ਹੈ। ਇਨ੍ਹਾਂ ਦਾ ਤਾਂ ਮੂਲ ਮੰਤਰ ਹੀ 'ਅਹਿੰਸਾ ਪਰਮੋ ਧਰਮਾ' ਹੈ।

ਇਸ ਤੋਂ ਇਲਾਵਾ ਕੀ ਵੈਦਿਕ ਧਰਮ ਤੇ ਕੀ ਅਵੈਦਿਕ ਧਰਮ ਸਭ ਦੇ ਸਭ ਇਹੋ ਹੀ ਮੰਨਦੇ ਆਏ ਹਨ ਕਿ "ਉਹ ਪ੍ਰਮੇਸ਼ਰ ਹਰ ਇਕ ਦੇ ਅੰਦਰ ਵਸ ਰਿਹਾ ਹੈ। ਸੋ ਕਿਸੇ ਜੀਅ ਦਾ ਘਾਤ ਕਰਨਾ ਪ੍ਰਮਾਤਮਾ ਨੂੰ ਦੁਖ ਪੁਚਾਣਾ ਹੈ।" ਇਹ ਤਾਂ ਅਸੀਂ ਹਰ ਰੋਜ਼ 'ਜਪੁਜੀ ਸਾਹਿਬ' ਵਿਚ ਪੜ੍ਹਦੇ ਹੀ ਹਾਂ ਕਿ:

ਸਭਨਾ ਜੀਆ ਕਾ ਇਕੁ ਦਾਤਾ,
ਸੋ ਮੈਂ ਵਿਸਰਿ ਨ ਜਾਈ।

ਸੋ ਹੇ ਮਹਾਂ ਪੁਰਸ਼ੋ! ਉਸ ਪ੍ਰਮਾਤਮਾਂ ਨੂੰ ਕਦੀ ਵੀ ਨਾਂ ਵਿਸਰੋ, ਨਾ ਭੁਲੋ ਜੋ ਕਿ ਸਭਨਾ ਜੀਆ ਦਾ ਪੈਦਾ ਕਰਨ ਵਾਲਾ ਹੈ, ਉਨ੍ਹਾਂ ਨੂੰ ਬਾਕਾਇਦਾ ਰੋਜ਼ੀ ਦੇਣ ਵਾਲਾ ਹੈ ਤੇ ਉਨ੍ਹਾਂ ਦਾ ਰਖਿਅਕ ਵੀ ਉਹ ਹੀ ਹੈ। ਸੋ ਦਇਆ ਕਰਨੀ ਹੀ ਸਭ ਤੋਂ ਵਡਾ ਧਰਮ ਹੈ। ਅਰਥਾਤ:

'ਦਇਆਲੰ ਸਰਬਤ੍ਰ ਜੀਆ।'

# ਸੋਵੀਅਤ ਯੂਨੀਅਨ ਵਿਚ ਨੌ-ਜੁਆਨ ਕੀ ਪੜ੍ਹਦੇ ਹਨ ?

ਮੂਲ ਲੇਖਕ—ਬੋਰਿਸ ਬੈਂਕੋ (ਲੈਨਿਨਗ੍ਰਾਦ ਸਭਿਆਚਾਰਕ ਸੰਸਥਾ ਵਿਚ ਇਕ ਅਧਿਆਪਕ)

—ਅਨੁਵਾਦਕ : ਸਵਰਨ ਸਿੰਘ ਸਨੇਹੀ—

(ਹੁਣੇ ਹੁਣੇ ਹੀ ਲੈਨਿਨਗ੍ਰਾਦ ਦੇ ਯੁਵਕਾਂ ਦਾ ਇਕ ਸਰਵੇਖਣ ਇਸ ਲਈ ਕੀਤਾ ਗਿਆ ਕਿ ਉਨ੍ਹਾਂ ਦੀਆਂ ਪੜ੍ਹਨ ਦੀਆਂ ਕੀ ਆਦਤਾਂ ਹਨ। ਉਨ੍ਹਾਂ ਨੂੰ ਪੁਛਿਆ ਗਿਆ ਪ੍ਰਸ਼ਨ ਸੀ : "ਤੁਸੀਂ ਕੀ ਪੜ੍ਹਦੇ ਹੋ ?" ਇਕ ਸਾਲ ਭਰ ਵਿਚ ਇਹ ਸੁਆਲ ੨੨ ਵਪਾਰਕ ਸੰਸਥਾਵਾਂ, ੬ ਡਿਜ਼ਾਇਨ ਤਿਆਰ ਕਰਨ ਵਾਲੀਆਂ ਸੰਸਥਾਵਾਂ ਤੇ ਮਹਿਕਮਿਆਂ ਤੇ ੬ ਹਾਇਰ ਸਕੂਲਾਂ ਵਿਚ ਭੇਜਿਆ ਗਿਆ। ਸਾਰੇ ੧੦,੬੮੦ ਉਤਰ ਪ੍ਰਾਪਤ ਹੋਏ ਇਨ੍ਹਾਂ ਵਿਚੋਂ ੬੧੪੨ ਕਾਮਿਆਂ ਵਲੋਂ, ੧੨੩੮ ਇੰਜੀਨੀਅਰਾਂ ਤੇ ਟੈਕਨੀਸ਼ਨਾਂ ਵਲੋਂ ਤੇ ੩੩੦੦ ਵਿਦਿਆਰਥੀਆਂ ਵਲੋਂ ਸਨ।)

ਉਤਰ ਦੇਣ ਵਾਲਿਆਂ ਦੀ ਉਮਰ ੧੬ ਤੋਂ ੨੮ ਸਾਲ ਤਕ ਸੀ। ਯੁਵਕਾਂ ਤੇ ਯੁਵਤੀਆਂ ਦੀ ਗਿਣਤੀ ਲਗਪਗ ਬਰਾਬਰ ਹੀ ਸੀ। ਸਿਰਫ ਵਿਦਿਆਰਥੀਆ ਵਿਚੋਂ ਯੁਵਕਾਂ ਦੀ ਗਿਣਤੀ ਕੁਛ ਵਧੇਰੇ ਸੀ। ਯੁਵਕ ਕਾਮਿਆਂ ਦੇ ਸਾਹਿਤਕ ਸ਼ੌਕਾਂ ਦਾ ਅਧਿਐਨ ੧੫ ਫੈਕਟਰੀ–ਲਾਇਬ੍ਰੇਰੀਆਂ ਵਿਚ ਕੀਤਾ ਗਿਆ। ਲੈਨਿਨਗ੍ਰਾਦ ਦੀਆਂ ਜਨਤਕ ਲਾਇਬ੍ਰੇਰੀਆਂ ਵੀ ਨਾਲ ਹੀ ਰਲਾ ਲਈਆਂ ਗਈਆਂ ੫੩੦੦ ਕਾਰਡਾਂ ਦਾ ਇਕ ਵਿਸ਼ਲੇਸ਼ਣ ਕੀਤਾ ਗਿਆ।

## ਪੁਸਤਕਾਂ ਪ੍ਰਾਪਤਕਰਨ ਦਾਵਸੀਲਾ

ਪੜਤਾਲ ਦਾ ਇਕ ਮੰਤਵ ਸੀ ਪੁਸਤਕ ਪ੍ਰਾਪਤੀ ਦਾ ਵਸੀਲਾ ਨਿਸਚਿਤ ਕਰਨਾ ਤੇ ਆਸ ਅਨੁਸਾਰ ਇਹ ਸੋਮਾ ਮੁਖ ਤੌਰ ਤੇ ਜਨਤਕ ਪੁਸਤਕਾਲੇ ਹੀ ਸਨ। ੯੫ ਪ੍ਰਤੀਸ਼ਤ ਕਾਮੇ, ੯੭ ਪ੍ਰਤੀਸ਼ਤ ਇੰਜਨੀ-ਅਰ ਤੇ ਟੈਕਨੀਸ਼ੀਅਨ ਤੇ ੯੯ ਪ੍ਰਤੀਸ਼ਤ ਵਿਦਿਆਰਥੀ ਇਜੇਹੇ ਪੁਸਤਕਾਲਿਆਂ ਵਿਚੋਂ ਹੀ ਪੁਸਤਕਾਂ ਪ੍ਰਾਪਤ ਕਰਦੇ ਹਨ। ਮੁਕਾਬਲੇ ਲਈ ਇਹ ਦਸਣਾ ਯੋਗ ਹੋਇਗਾ ਕਿ ੧੯੩੬ ਵਿਚ ਸਿਰਫ ੭੧ ਪ੍ਰਤੀਸ਼ਤ ਕਾਮੇ ਹੀ ਇਨ੍ਹਾਂ ਸੇਵਾਵਾਂ ਤੋਂ ਲਾਭ ਉਠਾਉਂਦੇ ਸਨ।

ਉਤਰਾਂ ਨੂੰ ਜਾਂਚਣ ਤੋਂ ਇਹ ਪਤਾ ਲਗਾ ਹੈ ਕਿ ਲਗਪਗ ਅਧੇ ਪਾਠਕ ਇਕੋ ਸਮੇ ਕਈ ਪੁਸਤਕਾਲਿਆਂ ਵਿਚੋਂ (ਆਮ ਕਰਕੇ ਵਖਰੇ ਢੰਗ ਦੇ) ਪੁਸਤਕਾਂ ਪ੍ਰਾਪਤ ਕਰਦੇ ਹਨ। ਕਾਮੇ ਸਾਥੀਆਂ, ਜਾਣੂ ਪਛਾਣੂ ਮਿਤਰਾਂ ਤੇ ਰਿਸ਼ਤੇਦਾਰਾਂ ਤੋਂ ਪੁਸਤਕਾਂ ਲੈਕੇ ਪੜ੍ਹਨ ਦਾ ਰਿਵਾਜ ਵੀ ਆਮ ਵਰਗਾ ਹੀ ਹੈ। ੮੫ ਫੀ ਤੋਂ ਵਧ ਲੋਕ ਇਨ੍ਹਾਂ ਸੋਮਿਆਂ ਤੋਂ ਹੀ ਪੁਸਤਕਾਂ ਪ੍ਰਾਪਤ ਕਰਦੇ ਹਨ।

ਇਸ ਤੋਂ ਬਿਨਾਂ ਯੁਵਕ ਆਪਣੇ ਪੁਸਤਕਾਲੇ ਸਥਾਪਤ ਕਰਨ ਦੇ ਜਤਨ ਵੀ ਕਰਦੇ ਹਨ। ੯੦ ਪ੍ਰਤੀਸ਼ਤ ਯੁਵਕ ਕਾਮੇ, ੯੨ ਫ਼ੀ ਇੰਜੀਨੀਅਰ ਤੇ ਟੈਕਨੀਸ਼ੀਅਨ ਤੇ ੯੮ ਫ਼ੀ ਵਿਦਿਆਰਥੀ (੧੫੩੬ ਵਿਚ ਕੇਵਲ ੫੨ ਫ਼ੀ ਯੁਵਕ ਕਾਮਿਆਂ ਕੋਲ ਹੀ ਨਿਜੀ ਪੁਸਤਕਾਂ ਹੁੰਦੀਆਂ ਸਨ।)ਇਜੇਹੀਆਂ ਲਾਇਬ੍ਰੇਰੀਆਂ ਦੇ ਮਾਲਕ ਹਨ। ਇਹ ਠੀਕ ਹੈ ਕਿ ਨਿਜੀ ਪੁਸਤਕਾਲਿਆਂ ਵਿਚ ਪੁਸਤਕ ਸੰਖਿਆ ਬਹੁਤੀ ਵਡੀ ਨਹੀਂ ਹੁੰਦੀ। ਉਤਰ ਦੇਣ ਵਾਲਿਆਂ ਵਿਚੋਂ ੫੦ ਫ਼ੀ ਕੋਲ ੧੦੦ ਪੁਸਤਕ ਤੋਂ ਵੀ ਘਟ ਹੈ।

## ਪੜ੍ਹਨ ਦਾ ਮੰਤਵ

ਕੀ ਪਾਠਕਾਂ ਨੂੰ ਸਾਹਿਤ ਚੁਣਨ ਤੇ ਕਿਤਾਬੀ ਕੰਮ ਵਿਚ ਕਿਸੇ ਮਦਦ ਦੀ ਲੋੜ ਪੈਂਦੀ ਹੈ ?

ਮੁਖ ਤੌਰ ਤੇ, ਹਾਂ ਵਾਚਕ ਉਤਰ ਪ੍ਰਾਪਤ ਕੀਤਾ ਗਿਆ ਸੀ । ਉਨ੍ਹਾਂ ਤੋਂ ਜੋ ਜਾਂ ਤਾਂ ਸਿਖਲਾਈ ਪ੍ਰਾਪਤ ਕਾਮੇ ਸਨ ਤੇ ਜਾਂ ਇੰਜਨੀਅਰ ।

ਪੜ੍ਹਨ ਦੇ ਮੰਤਵ ਵਾਲੇ ਪ੍ਰਸ਼ਨ ਦੇ ਉਤਰ ਵਿਚ ਕਈਆਂ ਨੇ ਇਹ ਪੁਛਿਆ "ਤੁਸੀਂ ਪੜ੍ਹਨ ਬਾਰੇ ਕਿਸ 'ਮੰਤਵ' ਸਬੰਧੀ ਪੁਛਦੇ ਹੋ ?' 'ਹਰ ਪੜ੍ਹੇ ਲਿਖੇ ਨੂੰ ਪੁਸਤਕਾਂ ਪੜ੍ਹਨੀਆਂ ਚਾਹੀਦੀਆਂ ਹਨ।' ਅਤੇ : "ਮੈਂ ਸਿਰਫ਼ ਪੜ੍ਹਨਾ ਹੀ ਚਾਹੁੰਦਾ ਹਾਂ।" ਕੁਛ ਹੋਰ ਚੋਣਵੇਂ ਉਤਰ ਸਨ। ਬਹੁ ਸੰਖਿਆ, ਲਗਪਗ ੬੦ ਫ਼ੀ ਸਦੀ ਨੇ ਕਿਹਾ ਕਿ ਉਹ ਹੋਰ ਗਿਆਨ (ਜਾਣਕਾਰੀ) ਪ੍ਰਾਪਤੀ ਲਈ ਪੜ੍ਹਦੇ ਹਨ ਤੇ ਵਿਦਿਆਰਥੀਆਂ ਨੇ ਕਿਹਾ ਕਿ ਇਹ ਵੀ ਪੜ੍ਹਾਈ ਹੈ। ਸਿਰਫ਼ ੧੦ ਫ਼ੀ ਨੇ ਹੀ ਪੜ੍ਹਨ ਨੂੰ ਮਨ ਪ੍ਰਚਾਵੇ ਦਾ ਸਾਧਨ ਦਸਿਆ। (੧੯੩੬ ਵਿਚ ੪੦ ਫ਼ੀ ਯੁਵਕ ਕਾਮਿਆਂ ਤੋਂ ਵਧ ਇਸੇ ਸ਼ਰੇਣੀ ਨਾਲ ਸਬੰਧਤ ਸਨ।)

## ਮਨਭਾਉਂਦਾ ਲੇਖਕ

ਇਸ ਪ੍ਰਸ਼ਨ ਦੇ ਉਤਰ ਵਿਚ ੧੨੪ ਰੂਸੀ ਲੇਖਕਾਂ ਦੇ ਨਾ ਦਿਤੇ ਗਏ । ਉਨ੍ਹਾਂ ਵਿਚੋਂ ਨੌਂ (ਗੋਗੋਲ, ਦੋਸਤੋਵੇਵਸਕੀ, ਕੁਪਰੀਨ, ਲੈਰਮੈਂਤੋਵ, ਨਿਕਰਾਸੋਵ, ਪੁਸ਼ਕਿਨ, ਟਾਲਸਟਾਏ, ਤੁਰਗਨੇਵ ਤੇ ਚੈਖਵ) ਦੇ ਨਾ ਤਾਂ ਹਰੇਕ ਨੇ ਹੀ ਲਏ। ਬਹੁਤੀ ਵਡਿਆਈ ਟਾਲਸਟਾਏ ਨੂੰ ਹੀ ਦਿਤੀ ਗਈ ਸੀ। ਪੁਸ਼ਕਿਨ ਦੂਜੇ ਨੰਬਰ ਤੇ ਚੈਖਵ ਤੀਜੇ ਤੇ ਸੀ। ਇੰਜਨੀਅਰਾਂ, ਟੈਕਨੀਸ਼ੀਅਨਾਂ ਤੇ ਵਿਦਿਆਰਥੀਆਂ ਵਿਚ ਇਹ ਦਰਜੇਬੰਦੀ ਉਲਟ ਸੀ।

ਅਜੋਕੇ ਸੋਵੀਅਤ ਮਨਭਾਉਂਦੇ ਲੇਖਕਾਂ ਵਿਚੋਂ ਸ਼ੋਲੋਖੋਵ ਪਹਿਲੇ ਦਰਜੇ ਤੇ ਸੀ। ਉਸ ਤੋਂ ਪਿਛੋਂ ਗੋਰਕੀ ਤੇ ਫਾਦੇਯੇਵ, ਕਾਮਾਸ਼੍ਰੇਣੀ ਵਿਚ ਸਨ, ਪੌਸਤੋਵਸਕੀ, ਗੋਰਕੀ, ਟਾਲਸਟਾਏ, ਅਹਿਰਨ-ਬਰਗ ਇੰਜਨੀਅਰ ਤੇ ਟੈਕਨੀਸ਼ੀਅਨ ਸ਼ਰੇਣੀ ਵਿਚ ਤੇ ਗੋਰਕੀ ਮਾਇਆਕੋਵਸਕੀ ਤੇ ਪੌਸਤੋਵਸਕੀ ਵਿਦਿਆਰਥੀ ਸ਼ਰੇਣੀ ਵਿਚ ਆਏ।

ਬਦੇਸੀ ਲੇਖਕਾਂ ਵਿਚੋਂ ਬਹੁਤੇ ਹਰਮਨ ਪਿਆਰੇ ਹਨ–ਬਲਜ਼ਾਕ, ਹੂਗੋ, ਡਰਾਈਸਰ, ਡਿਕਨਜ਼, ਜ਼ੋਲਾ, ਕਰਾਨਿਨ,ਲੰਡਨ, ਮਾਊਪਾਸੈਂਟ, ਓ ਹੈਨਰੀ, ਰਿਮਾਰਕਿਊ, ਰੋਲੈਂਡ, ਹੈਮਿੰਗਵੇ ਤੇ ਸ ਜ਼ਵਿਗ। ਡਰਾਈਸਰ ਨੂੰ ਬਹੁਤਾ ਪਸੰਦ ਕਰਦੇ ਹਨ, ਪਰ ਵਿਦਿਆਰਥੀ ਤੇ ਇੰਜਨੀਅਰ ਹੈਮਿੰਗਵੇ ਨੂੰ।

ਸਾਡੇ ਦੇਸ ਦੇ ਪੂਰਬ--ਇਨਕਲਾਬੀ ਲੇਖਕਾਂ ਨੂੰ ੯੦ ਇੰਜਨੀਅਰ ਤੇ ਟੈਕਨੀਸ਼ੀਅਨ ਤੇ ੮੭ ਫ਼ੀ ਕਾਮੇ ਲੋਕ ਪੜ੍ਹਦੇ ਹਨ। ਸੋਵੀਅਤ ਲੇਖਕਾਂ ਦੀ ਸੂਰਤ ਵਿਚ ਇਹ ਪ੍ਰਤੀਸ਼ਤ ਦਰ ੯੬,੯੭ ਤੇ ੯੫ ਤੇ ਕ੍ਰਮ ਵਾਰ ਆ ਜਾਂਦੀ ਹੈ। (੧੯੩੬ ਵਿਚ ਇਹ ੮੪ ਫ਼ੀ ਸੀ।) ਬਦੇਸ਼ੀ ਪੁਰਾਤਨ ਸਾਹਿਤ ੯੭,੯੮ ਤੇ ੯੦ ਫ਼ੀ ਹੋ ਜਾਂਦੀ ਹੈ (੧੯੩੬ ਵਿਚ ਇਹ ੭੪ ਫ਼ੀ ਸੀ।)

## ਮੁਖ ਵਿਸ਼ਾ

ਸਮਾਜਕ ਤੇ ਰਾਜਨੀਤਕ ਵਿਸ਼ਿਆਂ ਦੀਆਂ ਪੁਸਤਕਾਂ ਨੂੰ ੬੦ ਫ਼ੀ ਕਾਮੇ ਤੇ ੭੦ ਫ਼ੀ ਇੰਜਨੀਅਰ ਤੇ ਟੈਕੀਸ਼ੀਅਨ ਤੇ ਵਿਦਿਆਰਥੀ ਪੜ੍ਹਦੇ ਹਨ। ਹੋਰ ਵਿਸ਼ਿਆਂ ਵਿਚੋਂ ਆਮ ਦਸੇ ਗਏ ਵਿਸ਼ੇ ਹਨ ਮਾਰਕਸਵਾਦ ਤੇ ਲੈਨਿਨਵਾਦ ਬਾਰੇ ਲਿਖਤਾਂ, ਕੌਮਾਂਤਰੀ ਸਬੰਧਾਂ ਦਾ ਇਤਿਹਾਸ, ਬਦੇਸੀ ਨੀਤੀ,

ਵਰਤਮਾਨ ਬਦੇਸੀ ਰਾਜਨੀਤਕ ਸਥਿਤੀ, ਲੋਕਾਂ ਦੀ ਅਮਨ ਲਈ ਜਦੋਜਹਿਦ, ਦਸਤਕਾਰੀ ਦੀ ਆਰਥਕਤਾ ਤੇ ਜੀਵਨ ਦਾ ਸਭਿਆਚਾਰ।

ਇਕ ਹੋਰ ਸ਼ੌਕ (ਆਮ ਕਰਕੇ ਵਿਦਿਆਰਥੀਆਂ, ਇੰਜਨੀਅਰਾਂ ਤੇ ਟੈਕਨੀਸ਼ੀਅਨਾਂ ਵਲੋਂ) ਪਰਗਟ ਕੀਤਾ ਗਿਆ–ਫਿਲਸਫੇ ਤੇ ਸਾਮਵਾਦੀ ਤਥਾਂ ਦੇ ਸੁਆਲਾਂ ਦੇ ਅਧਿਐਨ ਲਈ।

ਇਕ ਮਹਤਵ ਪੂਰਨ ਥਾਂ ਵਿਗਿਆਨਕ ਸਾਹਿਤ ਲਈ ਵੀ ਹੈ। ਪਾਠਕਾਂ ਦੀ ਚੰਗੀ ਚੋਖੀ ਗਿਣਤੀ ਫਿਜ਼ਿਕਸ ਦੀਆਂ ਆਧੁਨਿਕ ਸਮਸਿਆਵਾਂ ਵਲ ਆਕਰਖਤ ਹੈ।(ਜਿਸ ਵਿਚ ਪ੍ਰਮਾਣੂ ਤੇ ਤਪਤ ਫਿਜ਼ਿਕਸ, ਸਮੇ ਤੇ ਸਥਾਨ ਦੇ ਅਟੁਟ ਸਬੰਧਾਂ ਦਾ ਸਿਧਾਂਤ) ਬਾਹਰੀ ਪੁਲਾੜ ਦੀ ਭਾਲ ਆਦਿ ਸ਼ਾਮਲ ਹਨ। ਤਕਨੀਕੀ ਸਾਹਿਤ ਨੂੰ ੫੮ ਫ਼ੀ ਕਾਮੇ ਤੇ ੮੬ ਫੀ ਇੰਜਨੀਅਰ ਤੇ ਟੈਕਨੀਸ਼ੀਅਨ ਪੜ੍ਹਦੇ ਹਨ।

ਕਲਾ ਨਾਲ ਸਬੰਧਤ ਵਿਸ਼ੇ ਵੀ ਉਤਰਾਂ ਵਿਚ ਦਰਜ ਹਨ। ਉਨ੍ਹਾਂ ਵਿਚੋਂ ੮੬ ਫੀ ਕਾਮੇ, ੫੪ ਫੀ ਇੰਜਨੀਅਰ ਤੇ ਟੈਕਨੀਸ਼ੀਅਨ ਤੇ ੬੫ ਫੀ ਵਿਦਿਆਰਥੀ ਹਨ। ਚਿਤਰਕਾਰੀ ਤੇ ਫੋਟੋਗਰਾਫ਼ੀ ਦੀ ਵੀ ਆਪਣੀ ਥਾਂ ਹੈ ਤੇ ਤੀਜੇ ਨੰਬਰ ਤੇ ਸੰਗੀਤ ਦੀਆਂ ਸਮਸਿਆਵਾਂ ਦੀ। ਜਸੂਸੀ ਕਹਾਣੀਆਂ ਦੇ ਚਾਹਵਾਨਾਂ ਦੀ ਗਿਣਤੀ ਘਟ ਰਹੀ ਹੈ ਤੇ ਵਿਗਿਆਨਕ ਕਲਪਤ ਰਚਨਾਵਾਂ ਦੀ ਮੰਗ ਵਧ ਰਹੀ ਹੈ। (ਵਿਗਿਆਨਕ ਕਲਪਤ ਰਚਨਾਵਾਂ ਦੀ ਮੰਗ ਹੌਸਲੇ ਭਰੀ ਕਾਰ-ਗੁਜ਼ਾਰੀ ਦੀਆਂ ਪੁਸਤਕਾਂ ਨਾਲੋਂ ਦੁਗਣੀ ਵਾਰ ਦਰਜ ਕੀਤੀ ਗਈ ਹੈ।

## ਕੁਝ ਸਿੱਟੇ

ਇਹਨਾਂ ਉਤਰਾਂ ਦਾ ਅਧਿਐਨ, ਲੈਨਿਨ–ਗਰਾਡ ਯੁਵਕਾਂ ਤੇ ਯੁਵਤੀਆਂ ਦੇ ਸਾਹਿਤਕ, ਆਤਮਕ ਤੇ ਸਭਿਆਚਾਰਕ ਦੀ ਲੋਹੜੇ ਦੀ ਪਿਆਸ ਨੂੰ ਦਰਸਾਉਂਦਾ ਹੈ। ਯੁਵਕ ਕਾਮਿਆਂ ਇੰਜੀਨੀ-ਅਰਾਂ ਤੇ ਟੈਕਨੀ ਸ਼ੀਅਰਾਂ ਤੇ ਵਿਦਿਆਰਥੀਆਂ ਦੇ ਸਾਹਿਤਕ ਸ਼ੌਕਾਂ ਵਿਚ ਕੋਈ ਬਹੁਤਾ ਅੰਤਰ ਨਹੀਂ ਜੋ ਫਰਕ ਹੈ ਵੀ ਉਹ ਵੀ ਵਖੋ ਵਖ ਵਿਦਿਅਕ ਪਧਰਾਂ ਤੇ ਕੰਮਾਂ ਕਾਰਨ ਹੈ।

ਸਾਰੇ ਸੋਵੀਅਤ ਯੁਵਕਾਂ ਦੀ ਇਛਿਆ ਹੈ ਕਿ ਉਹ ਸਾਮਵਾਦੀ ਉਸਾਰੀ ਵਿਚ ਯੋਗ ਹਿਸਾ ਪਾਉਣ ਲਈ ਲੋੜੀਂਦਾ ਗਿਆਨ ਪ੍ਰਾਪਤ ਕਰਨ। ਤੇ ਇਸ ਪਿਛੋਂ ਰਾਜਨੀਤੀ ਸਬੰਧੀ ਤੇ ਫਲਸਫੇ ਦੀਆਂ ਪੁਸਤਕਾਂ ਵਿਗਿਆਨ ਤੇ ਇੰਜੀਨੀਅਰਿੰਗ ਦੀਆਂ ਦਸਤ ਕਾਰੀ ਤੇ ਖੇਤੀ ਬਾੜੀ ਪੁਸਤਕਾਂ ਦੀ ਵਾਰੀ ਆਉਂਦੀ ਹੈ।

ਇਸ ਅਧਿਐਨ ਨੇ ਸ਼ੌਕਾਂ ਤੇ ਇਛਾਵਾ ਦੀ ਵਡੀ ਲੜੀ ਪ੍ਰਗਟ ਕੀਤੀ ਹੈ:— ਇਕ ਅਮੀਰ ਆਤਮਕ ਵਿਸ਼ਵ ਸੋਵੀਅਤ ਯੂਨੀਅਨ ਦੀ।

## ਰੁਬਾਈ

ਆ ਸਜਨ ਪੁਛ ਹਾਲ ਅਸਾਡਾ ਅਸੀ ਰੋ ਰੋ ਫਾਵੇ ਹੋਈਏ।
ਹਿਜਰ ਭਠੀ ਵਿਚ ਦਿਲ ਨੂੰ ਪਾਕੇ ਖੂਨ ਜ਼ਿਗਰ ਦਾ ਚੋਈਏ।
ਪੁਛ ਲਭ ਥਕੀ ਰਾਹ ਤੇਰੇ ਨੂੰ (ਪਰ) ਮਿਲਿਆਨਾਂ ਬਹੁ ਟਿਕਾਣਾਂ,
ਮੁਰਸ਼ਦ ਬਾਝ ਮਿਲੇ ਨਾਂ ਢੋਈ ਕਿਸ ਦਰ ਜਾਕੇ ਰੋਈਏ।

—ਰਤਨ ਸਿੰਘ ਸੰਤ ਨਗਰ

## ਮੇਰੇ ਪਿਆਰੇ

# ਚੀਨੀ ਅਸਵਾਰ ਦੀਆਂ

—ਅਜੀਤ ਸਿੰਘ ਜੀ 'ਜੀਤ' ਜਮਨਾ ਨਗਰ

ਤਰਜ਼ :— ਸਭ ਲੋਕੀਂ ਸਿਫਤਾਂ ਕਰਦੇ ਨੇ,
ਮੇਰੇ ਪਿਆਰੇ ਚੀਨੀ ਅਸਵਾਰ ਦੀਆਂ।

(੧)
ਉਹਦਾ ਜਗ ਵਿਚ ਕੋਈ ਨਾ ਸਾਨੀ ਏ,
ਮਸਤਕ ਦੀ ਝਲਕ ਨੂਰਾਨੀ ਏ,
ਚੜ੍ਹਤਾਂ ਵਿਚ ਨਵੀਂ ਜਵਾਨੀ ਏ,
ਲਿਸ਼ਕਾਂ ਨੇ ਸਿਰਜਨ ਹਾਰ ਦੀਆਂ।
ਮੇਰੇ ਪਿਆਰੇ ਚੀਨੀ ਅਸਵਾਰ ਦੀਆਂ।

(੨)
ਮਸਤੀ ਵਿਚ ਨੈਣ ਨਸ਼ੀਲੇ ਨੇ,
ਜਿਨ੍ਹਾਂ ਨਾਗ ਜ਼ੁਲਮ ਦੇ ਕੀਲੇ ਨੇ,
ਉਹਦੇ ਮਿਠੇ ਬੋਲ ਰਸੀਲੇ ਨੇ,
ਕੋਇਲਾਂ ਵੀ ਤਨ ਮਨ ਵਾਰ ਦੀਆਂ।
ਮੇਰੇ ਪਿਆਰੇ.................

(੩)
ਗ਼ਜ਼ਵਾ ਹੱਥ ਸੁਹਾਉਂਦਾ ਏ।
ਗਲ ਮਾਲਾ ਉੱਨ ਦੀ ਪਾਉਂਦਾ ਏ।
ਜਦੋਂ ਮਿਹਰ ਦੀ ਨਜ਼ਰ ਦੁੜਾਉਂਦਾ ਏ।
ਝੁਕ ਜਾਣ ਅੱਖਾਂ ਸੰਸਾਰ ਦੀਆਂ।
ਮੇਰੇ ਪਿਆਰੇ.................

(੪)
ਜਦ ਗੂੰਜ ਭੈਣੀ ਵਿਚ ਪੈ ਜਾਂਦੀ।
ਲੰਡਨ ਦੀ ਢੇਰੀ ਢਹਿ ਜਾਂਦੀ।
ਦੁਸ਼ਮਣ ਨੂੰ ਭਾਜੜ ਪੈ ਜਾਂਦੀ।
ਹਿਲ ਜਾਣ ਜੜ੍ਹਾਂ ਸਰਕਾਰ ਦੀਆਂ।
ਮੇਰੇ ਪਿਆਰੇ.............

(੫)
ਉਹਦੇ ਗਭਰੂ ਛੈਲ ਛਬੀਲੇ ਨੇ,
ਮਸਤਾਨੇ ਤੇ ਫੁਰਤੀਲੇ ਨੇ,
ਉਹ ਯੋਧੇ ਬੀਰ ਹਠੀਲੇ ਨੇ,
ਗਲ ਤੰਦਾਂ ਰੇਸ਼ਮਦਾਰ ਦੀਆਂ।
ਮੇਰੇ ਪਿਆਰੇ.............

(੬)
ਉਹਦੇ ਹਰ ਕੋਈ ਦਰਸ਼ਨ ਚਾਹੁੰਦਾ ਏ।
'ਜੀਤ' ਗੀਤ ਮਾਹੀ ਦੇ ਗਾਉਂਦਾ ਏ।
ਕਦ ਮਿਲਣਗੇ ਔਸੀਆਂ ਪਾਉਂਦਾ ਏ।
ਘੜੀਆਂ ਮੁਸ਼ਕਲ ਇੰਤਜ਼ਾਰ ਦੀਆਂ।
ਮੇਰੇ ਪਿਆਰੇ.............

ਸਭ ਲੋਕੀਂ ਸਿਫਤਾਂ ਕਰਦੇ ਨੇ,
ਮੇਰੇ ਪਿਆਰੇ ਚੀਨੀ ਅਸਵਾਰ ਦੀਆਂ।

# ਵਤਨ ਦੇ ਵੀਰਾਂ ਨੂੰ!

— ਸ੍ਰੀ ਰਤਨ ਸਿੰਘ ਸੰਤ ਨਗਰ

ਅਜ ਅਸੀਂ ਅਜ਼ਾਦ ਹਾਂ। ਸਦੀਆਂ ਦੇ ਅਣਥਕ ਮਿਹਨਤਾਂ ਤੇ ਸੰਗਰਾਮਾਂ ਨਾਲ ਮਹਿੰਗਾ ਮੁਲ ਤਾਰਕੇ ਅਸਾਂ ਆਪੇ ਨੂੰ ਬਦੇਸ਼ੀ ਜੂਲੇ ਤੋਂ ਸੁਤੰਤਰ ਕਰਵਾਇਆ ਹੈ। ਇਸ ਅਜ਼ਾਦੀ ਨੂੰ ਪ੍ਰਾਪਤ ਕਰਨ ਲਈ ਸਾਨੂੰ ਕਈ ਤਰ੍ਹਾਂ ਦੇ ਪਾਪੜ ਵੇਲਣੇ ਪਏ। ਕਈ ਤਰ੍ਹਾਂ ਦੇ ਅੰਦੋਲਨ ਚਲੇ। ਲੱਖਾਂ ਵਤਨ ਦੀ ਸ਼ਮ੍ਹਾਂ ਤੇ ਸੜਨ ਵਾਲੇ ਪ੍ਰਵਾਨਿਆਂ ਨੇ ਆਪਣੇ ਪਵਿਤਰ ਖ਼ੂਨ ਨੂੰ ਅਜ਼ਾਦੀ ਦੇ ਬੂਟੇ ਨੂੰ ਮੁੜ ਹਰਾ ਕਰਨ ਲਈ ਪਾਣੀ ਦੇ ਥਾਂ ਸਿੰਜਿਆ। ਇਹ ਸਭ ਕੁਝ ਇਸ ਕਰਕੇ ਕਿ ਅਸੀਂ ਸੁਤੰਤਰ ਹੋਕੇ ਆਪਣੀ ਕਿਸਮਤ ਨੂੰ ਨਵਾਂ ਨਰੋਆ ਬਨਾਣ ਲਈ ਹੱਥੀਂ ਉਦਮ ਕਰਾਂਗੇ ਅਤੇ ਭਾਰਤ ਦੇ ਨਾਗਰਿਕ ਸੁਚੱਜਾ ਜੀਵਨ ਬਤੀਤ ਕਰ ਸਕਣਗੇ। ਪਰ ਅਜ ਦੁਖ ਹੁੰਦਾ ਹੈ, ਵਤਨ ਦੀ ਹਾਲਤ ਵੇਖਕੇ। ਸਾਡੀਆਂ ਮੁਸ਼ਕਲਾਂ ਘਟਣ ਦੀ ਥਾਂ ਦੂਣ ਸਵਾਈਆਂ ਹੋਕੇ ਸਾਡੇ ਸਾਹਮਣੇ ਆ ਖੜੀਆਂ ਹੋਈਆਂ ਹਨ, ਆਰਥਕ ਮੰਦਹਾਲੀ ਵਧ ਰਹੀ ਹੈ ਅਤੇ ਸਾਡੀ ਸਰਕਾਰ ਦੇ ਸਾਹਮਣੇ ਸਮਸਿਆਵਾਂ ਪੈਰੋਪੈਰ ਮਲਟੀਪਲਾਈ ਹੋ ਰਹੀਆਂ ਹਨ।

ਅਜ ਇਸ ਸੰਕਟ ਦੇ ਸਮੇ ਦੇਸ਼ ਵਤਨ ਦੇ ਵੀਰਾਂ ਨੂੰ, ਜਵਾਨੀ ਨੂੰ ਵੰਗਾਰ ਦੇ ਰਿਹਾ ਹੈ ਕਿ ਜੇ ਅਜ ਜਵਾਨੀ ਦੀ ਅਣਖ ਜੀਂਦੀ ਹੈ ਤਾਂ ਸਮਾਜਕ ਕੀਮਤਾਂ ਨੂੰ ਸਮਤੋਲ ਕਰਨ ਲਈ ਸਮਾਜਕ ਪਲੇਟਫਾਰਮ ਤੇ ਸਾਹਮਣੇ ਹੋਵੋ ਨਿਰੰਤਰ ਅਜ ਦੇਸ਼ ਨੂੰ ਫਿਰ ਮਹਾਨ ਕੁਰਬਾਨੀਆਂ ਦੀ ਲੋੜ ਹੈ ਜਿਹੜੀਆਂ ਕਿ ਅਸਾਂ ਆਪਣੇ ਆਤਮ-ਸਮਰਪਣ ਨਾਲ ਤੇ ਇਕ ਮਹਾਨ ਸਮਾਜਕ ਇਨਕਲਾਬ ਲਿਆਕੇ ਦੇਣੀਆਂ ਹਨ। ਅਜ ਭੁਖ ਹਥੋਂ ਹੁੰਦੀਆਂ ਮੌਤਾਂ ਪੜ੍ਹਕੇ ਜਾਂ ਵੇਖਕੇ ਦੁਖ ਹੁੰਦਾ ਹੈ ਕਿ, ਕੀ ਇਕ ਮਹਾਨ ਦੇਸ਼ ਆਪਣੇ ਲੋਕਾਂ ਦੇ ਢਿੱਡ ਵੀ ਨਹੀਂ ਭਰ ਸਕਦਾ। ਇਹ ਇਕ ਦੇਸ਼ ਦੇ ਤੇ ਨੌ-ਜਵਾਨਾਂ ਦੇ ਮਥੇ ਤੇ ਕਾਲਾ ਨਿਸ਼ਾਨ ਹੈ। ਅਜ ਦੀਆਂ ਪ੍ਰਸਥਿਤੀਆਂ ਸਾਡੇ ਚਮਕਦੇ ਗੁਪਤ ਕਾਲ ਤੇ ਉਸਤੋਂ ਪਹਿਲਾਂ ਦੇ ਇਤਿਹਾਸ ਨੂੰ ਉਹਲੇ ਕਰ ਦਿੰਦੀਆਂ ਹਨ। ਅਜ ਦੇਸ਼ ਦੇ ਸਾਹਮਣੇ ਜਿਹੜੀਆਂ ਵੀ ਮੁਸ਼ਕਲਾਂ

ਹਨ ਇਹ ਨਹੀਂ ਕਿ ਉਹ ਸੁਲਝਾਈਆਂ ਹੀ ਨਹੀਂ ਜਾ ਸਕਦੀਆਂ। ਅਜਿਹੀਆਂ ਕਿਆਮਤਾਂ ਜਦੋਂ ਲੋਕ-ਹੜ੍ਹ ਦੇ ਅਥਾਹ ਜੋਸ਼ ਅਗੇ ਆਉਂਦੀਆਂ ਹਨ ਤਾਂ ਮਲ਼ੀਆ-ਮੇਟ ਹੋ ਜਾਂਦੀਆਂ ਹਨ। ਅਜ ਤੋਂ ਪਹਿਲਾਂ ਸੰਸਾਰ ਵਿਚ ਅਜਿਹੇ ਕਈ ਦੇਸ਼ ਹਨ ਜਿੰਨ੍ਹਾਂ ਨੂੰ ਕਿ ਭਾਰਤ ਵਰਗੇ ਹੀ ਆਰਥਿਕ ਸੰਕਟਾਂ ਦੇ ਦੌਰ ਵਿਚੋਂ ਲੰਘਣਾ ਪਿਆ ਸੀ ਪਰ ਅਜ ਉਹੀ ਦੇਸ਼ ਹਨ ਜਿੰਨਾਂ ਵਿਚ ਕਿ ਜਵਾਨ ਹਿੰਮਤਾਂ ਨੇ ਦੇਸ਼ ਦੇ ਭਵਿਖ ਨੂੰ ਸੁਨਹਿਰੀ ਜਿਲਦ ਵਿਚ ਮੜ੍ਹਨ ਲਈ ਮਹਾਨ ਜਦੋ ਜਹਿਦ ਕੀਤੇ ਸਨ। ਅਜਿਹੇ ਘੁਲਾਟੀਆਂ ਵਿਚੋਂ ਰੂਸ ਤੇ ਫਰਾਂਸ ਸ਼ਾਇਦ ਪਹਿਲੀ ਕਤਾਰ ਵਿਚ ਆਉਂਦੇ ਦਿਸਦੇ ਹਨ। ਚੀਨ ਵੀ ਅਜ ਇਸੇ ਸਦਕਾ ਹੀ ਆਰਥਕ ਸੰਕਟਾਂ ਤੇ ਕਾਬੂ ਪਾਕੇ ਖੁਸ਼ਹਾਲੀ ਦੀ ਦੌੜ ਵਿਚ ਤੇਜ਼ ਕਦਮ ਪੁਟ ਰਿਹਾ ਹੈ।

ਅਜ ਤੋਂ ੫੦ ਸਾਲ ਪਹਿਲਾ ਰੂਸ ਇਕ ਪਛੜਿਆ ਦੇਸ਼ ਸੀ ਅਤੇ ਅਸੀਂ ਰੂਸ ਨੂੰ ਅਜ ਦੇ ਭਾਰਤ ਨਾਲ ਸਾਂਵੇ ਤੋਲ ਵਿਚ ਖੜਾ ਕਰ ਸਕਦੇ ਹਾਂ ਪਰ ਅਜ ਦੇ ਉਸਰੇ ਰੂਸਨੂੰ ਅਸੀਂ ਅਗਾਂਹ-ਵਧੂ ਦੇਸ਼ਾਂ ਦਾ ਸਿਰਤਾਜ ਵੇਖਦੇ ਹਾਂ। ਕਾਰਨ ਕਿ ਉਥੋਂ ਦੀਆਂ ਮਹਾਨ ਹਸਤੀਆਂ ਨੇ ਤੇ ਲੋਕਾਂ ਨੇ ਇਕ ਝੰਡੇ ਹੇਠ ਇਕਠੇ ਹੋਕੇ ਅਜਿਹਾ ਮਹਾਨ ਇਨਕਲਾਬ ਲਿਔਣਾ ਸੀ ਜਿਸ ਵਿਚ ਕਿ ਉਨ੍ਹਾਂ ਸਮਾਜਕ ਲੋਟੂਆਂ ਨੂੰ ਦਰੜ ਕੇ ਰਖ ਦਿਤਾ ਤੇ ਉੱਨਤੀ ਦੀ ਡੰਡੀ ਤੇ ਪਕੇ ਪੈਰ ਜਮਾਕੇ ਵਿਹਲੀ ਕਿਰਤ ਨੂੰ ਵਧ ਤੋਂ ਵਧ ਕੰਮ ਦਿਤਾ ਤੇ ਇਸਤਰਾਂ ਉਹਨਾਂ ਇਕ ਪਾਸੇ ਆਪਣੀਆਂ ਲੋੜਾਂ ਨੂੰ ਪੂਰਿਆਂ ਕੀਤਾ ਸੀ ਅਤੇ ਦੂਜੇ ਪਾਸੇ ਬੇ-ਰੁਜ਼ਗਾਰੀ ਨੂੰ ਕਾਬੂ ਕਰ ਰਾਸ਼ਟਰੀ ਆਮਦਨ ਨੂੰ ਵਧਾਇਆ ਸੀ। ਇਸੇ ਤਰ੍ਹਾਂ ਜਦੋਂ ਫਰਾਂਸ ਦੀ ਕ੍ਰਾਂਤੀ ਆਈ ਤਾਂ ਨੈਪੋਲੀਅਨ ਵਰਗੇ ਮਹਾਨ ਉਸਰਈਏ ਨੇ ਅਜਿਹੇ ਤਰੀਕੇ ਨਾਲ ਲੋਕਾਂ ਨੂੰ ਜਥੇਬੰਦ ਕੀਤਾ ਕਿ ਬੇ-ਤਰਸ ਨੇਤਾ ਜਿਹੜੇ ਕਿ ਲੋਕਾਂ ਦੀਆਂ ਤਕਲੀਫਾਂ ਵੱਲ ਧਿਆਨ ਨਾ ਦੇਕੇ ਗੱਦੀਆਂ ਪੱਕੀਆਂ ਕਰੀ ਕੇਵਲ ਹਕੂਮਤ ਦਾ ਡੰਡਾ ਹੀ ਖੜਕਾ ਰਹੇ ਸਨ ਸਾਰੇ ਹੀ ਹੋਰ ਤਾਂ ਹੋਰ ਜਾਰਜ ਪੰਚਮ ਵਰਗਿਆਂ ਨੂੰ ਵੀ ਜਾਨ ਬਚਾਣ ਵਾਸਤੇ ਕੋਈ ਵਿੱਥ ਖੁੰਝ ਨਾ ਮਿਲ ਸਕੀ। ਕਹਿਣ ਦਾ ਭਾਵ ਕਿ ਲੋਕ--ਹੜ੍ਹ ਜਿਸ ਪਾਸੇ ਵੀ ਉਲਟ ਪਵੇ। (ਇਹ ਨਹੀਂ ਕਿ ਕੇਵਲ ਜਵਾਨ ਲੋਕ ਹੀ ਕੰਮ ਕਰ ਸਕਦੇ ਹਨ ਜਵਾਨ ਉਹ ਵੀ ਹਨ ਜਿਨ੍ਹਾਂ ਦੇ ਹੌਸਲੇ ਬੁਲੰਦ ਹਨ ਜਿਨ੍ਹਾਂ ਵਿਚ ਦੇਸ਼-ਪ੍ਰੇਮ ਹੈ ਅਤੇ ਜਿੰਨਾਂ ਦੀ ਕਮਾਲ ਸੋਚਣੀ ਜਵਾਨ ਹੈ।) ਉਸ ਪਾਸਿਉਂ ਹੀ ਮੁਸ਼ਕਲਾਂ ਤੇ ਕੰਡੇ ਆਪਣੇ ਆਪ ਹੀ ਸਵਾਹ ਅਗਾਂਹ-ਵਧੂਆਂ ਨੂੰ ਸਿੱਧਾ ਪਧਰਾ ਰਾਹ ਦੇ ਦੇਂਦੇ ਨੇ।

ਪਰ ਅਫਸੋਸ ਕਿ ਸਾਡੇ ਦੇਸ਼ ਦਾ ਜਵਾਨ-ਹੜ੍ਹ ਫੈਸ਼ਨ ਪ੍ਰਸਤੀ ਵਿਚ ਗੜੁੱਚ ਹੋਕੇ ਦੇਸ਼ ਦੀਆਂ ਮੁਸ਼ਕਲਾਂ ਤੋਂ ਅਣਜਾਣ ਹੈ। ਦੇਸ਼ ਦਾ ਹਰ ਗਭਰੂ ਆਪਣੀ ਪੁਰਾਤਨ ਸੰਸਕ੍ਰਿਤੀ ਤੋਂ ਬੇ-ਧਿਆਨਾ ਹੋਕੇ ਨਸ਼ੇ ਤੇ ਫੈਸ਼ਨ ਦੇ ਹੜ੍ਹ ਵਿਚ ਵਹਿ ਰਿਹਾ ਹੈ ਤੇ ਦੇਸ਼ ਦੀਆਂ ਇਸਤਰੀਆਂ ਵਿਚ ਵੀ ਫੈਸ਼ਨ ਦਾ ਦੌਰਾ ਤੇਜ ਹੁੰਦਾ ਜਾ ਰਿਹਾ ਹੈ। ਅਜ ਦੇਸ਼ ਦੇ ਹਰ ਰਾਂਝੇ ਨੂੰ ਰੂਸ ਦੇ ਫਰਿਆਦ ਤੋਂ ਤੇ ਦੇਸ਼ ਦੀ ਹੀਰ ਨੂੰ ਸ਼ੀਰੀਂ ਪਾਸੋਂ ਇਹ ਸਵਾਲ ਸਿਖਣਾ ਚਾਹੀਦਾ ਹੈ ਕਿ ਕਿਵੇਂ ਉਹਨਾਂ ਲੋਕ-ਲਾਜ ਤਜਕੇ ਲੋਕ ਹਿੱਤ ਮੁਖ ਰਖ ਤੇ ਦੇਸ਼-ਉਸਾਰੂ ਮੰਚ ਤੇ ਮੋਢੇ ਨਾਲ ਮੋਢਾ ਜੋੜਕੇ ਅਗਾਂਹ ਵਧੇ।

ਅਜ ਸ਼ੀਰੀ ਨੇ ਸਚਮੁਚ ਹੀ ਪਿਆਰ-ਘੁੰਘਟ ਨੂੰ ਲਾਹ ਆਪਣੇ ਦੇਸ਼ ਹਰ ਕਣ ਨੂੰ ਮਿਹਨਤ ਦਾ ਪਾਣੀ ਪਾ ਸੋਨੇ ਨਾਲ ਮੜ੍ਹ ਦਿਤਾ ਹੈ। ਅਜ ਰੂਸ ਦੀਆਂ ਨਾਰਾਂ ਨੇ ਸਿੱਧ ਕਰ ਦਿਤਾ ਹੈ ਕਿ ਸਚਮੁਚ ਹੀ ਇਸਤਰੀ ਮਨੁਖ ਨਾਲੋਂ ਕਿਸੇ ਗਲੇ ਘਟ ਨਹੀਂ ਅਤੇ ਉਹ ਦੇਸ਼ ਦੀ ਖੁਸ਼ਹਾਲੀ ਦਾ ਸੁਭਾਗ ਤੇ ਔਧ ਆਪਣੇ ਸਿਰ ਤੇ ਲਿਆ ਸਕਦੀ ਹੈ। ਸਮਾਜਕ-ਖੁਸ਼ਹਾਲੀ ਦਾ ਸਾਰਾ ਸਿਹਰਾ ਹੀ ਇਸਤਰੀ ਦੇ ਸਿਰ ਤੇ ਹੈ। ਭਾਰਤ ਦੀ ਪੁਰਾਣੀ ਸੰਸਕ੍ਰਿਤੀ ਦੀਆਂ ਨਾਰਾਂ ਨੂੰ ਆਧੁਨਿਕ ਫੈਸ਼ ਨੇਬਲ

ਸੁਆਦਾਂ ਵਲ ਬਿਲਕੁਲ ਹੀ ਪ੍ਰੇਰਿਤ ਨਹੀਂ ਕਰਦੀ। ਪਦਮਨੀ, ਸਵਿਤਰੀ ਤੇ ਝਾਂਸੀ ਵਾਂਗ ਜਦੋਂ ਵੀ ਦੇਸ਼ ਦੀ ਸੰਸਕ੍ਰਿਤੀ ਤੇ ਸੱਟ ਵਜਦੀ ਦਿਸੀ ਸੀ ਉਦੋਂ ਹੀ ਦੱਬੀ ਘੁੱਟੀ ਇਸਤਰੀਅਤ ਭਾਂਬੜ ਬਣਕੇ ਮੱਚ ਉਠੀ ਸੀ। ਠੀਕ ਹੈ ਕਿ ਸ਼ਿੰਗਾਰ ਮਨੁਖ ਦਾ ਪੜਦਾ ਹੈ ਪਰ ਜੇਕਰ ਅਸੀਂ ਆਪਣੇ ਇਸ ਸ਼ਿੰਗਾਰ ਨੂੰ ਭਾਰਤੀਆਂ ਦੇ ਦਰਦ ਵੰਡਾਣ ਲਈ ਵਰਤਦੇ ਹਾਂ, ਸਾਰਾ ਭਾਰਤ ਹੀ ਸ਼ਿੰਗਾਰਿਆ ਜਾਂਦਾ ਹੈ ਤੇ ਹੋਣਾ ਵੀ ਇਸਤਰਾਂ ਹੀ ਚਾਹੀਦਾ ਹੈ। ਸਾਨੂੰ ਪਹਿਲਾਂ ਆਪਣੀ ਘਰੇਲੂ ਹਾਲਤ ਸਵਾਰਕੇ ਹੀ ਕੁਝ ਕਰਨਾ ਚਾਹੀਦਾ ਹੈ।

ਇਹ ਠੀਕ ਹੈ ਕਿ ਅਜ ਦਾ ਭਾਰਤ ਗਰੀਬ ਹੈ। ਗਰੀਬੀ ਦੇ ਕਾਰਨ ਸਾਡੀਆਂ ਕਈ ਅਧਾਰ-ਭੂਤ ਔਕੜਾਂ ਹੀ ਹੱਲ ਨਹੀਂ ਹੋ ਸਕਦੀਆਂ ਪਰ ਇਹ ਯਾਦ ਰਖਣਾ ਚਾਹੀਦਾ ਹੈ ਕਿ ਕੌਮਾਂ ਦੀਆਂ ਤਕਦੀਰਾਂ ਦੇ ਮੂੰਹ ਮਥੇ ਸਵਾਰਨ ਲਈ ਮਹਾਨ ਕੁਰਬਾਨੀਆਂ ਦੀ ਲੋੜ ਰਹਿੰਦੀ ਹੈ ਤੇ ਇਕ ਵਾਰ ਮੁਸ਼ਕਲਾਂ ਦੇ ਦੌਰ ਵਿਚੋਂ ਵੀ ਲੰਘਣਾ ਪੈਂਦਾ ਹੈ। ਪਹਿਲਾਂ ਦੁਖ ਤੇ ਫਿਰ ਸੁਖ, ਇਥੇ ਜਾਪਾਨ ਦੀ ਇਕ ਮਿਸਾਲ ਯਾਦ ਆ ਰਹੀ ਹੈ ਕਿ ਪਹਿਲੇ ਮਹਾਂ ਯੁਧ ਵੇਲੇ ਜਾਪਾਨੀ ਫੌਜ ਨੂੰ ਇਕ ਦਲਦਲ ਦਾ ਇਲਾਕਾ ਪਾਰ ਕਰਨਾ ਪਿਆ। ਹੋਰ ਰਾਹ ਨਾ ਹੋਣ ਕਰਕੇ ਫੌਜੀ ਜਵਾਨ ਹੀ ਉਸ ਦਲਦਲ ਵਿਚ ਧਸਦੇ ਗਏ ਅੰਤ ਇਸਤਰਾਂ ਫਿਰ ਇਕ ਸੜਕ ਬਣ ਗਈ। ਮਲੇਰ ਕੋਟਲੇ ਦੇ ਰਕੜ ਵਿਚ ਬਿਨਾਂ ਮੁਕਦਮਾ ਚਲਾਏ ਕੂਕੇ ਸਿੰਘ ਤੋਪਾਂ ਨਾਲ ਉਡਾਏ ਗਏ। ਕੇਵਲ ਦੇਸ਼ ਦੀ ਸਭਿਅਤਾ ਨੂੰ ਸੁਰਜੀਤ ਰਖਣ ਲਈ ਹਸਦਿਆਂ ਤੇ ਇਕ ਤੋਂ ਇਕ ਅਗਾਂਹ ਹੋ ਤੋਪਾਂ ਦੇ ਗੋਲਿਆਂ ਨੂੰ ਸੀਨਿਆਂ ਵਿਚ ਖਾਣਾ, ਇਹ ਹੈ ਕੌਮਾਂ ਦੇ ਉਸਰਨ ਦਾ ਢੰਗ। ਪਰ ਅਜ ਅਸਾਂ ਕੁਰਬਾਨੀ ਦੇਣੀ ਹੈ ਗਰੀਬੀ ਨਾਲ ਲੜ ਕੇ ਆਪਣੇ ਧੁੰਦਲੇ ਭਵਿਖ ਨੂੰ ਰੋਸ਼ਨ ਕਰਨਾ ਤੇ ਨਿਰਾਸਤਾ ਤੇ ਸੰਕਟਾਂ ਵਿਚ ਘਿਰੇ ਭਾਰਤ ਦੀ ਕਿਸਮਤ ਘੜਨੀ ਤੇ ਜਹਾਲਤ ਜ਼ਲੀਲੀ ਨੂੰ ਦੂਰ ਕਰਨਾ। ਅਨਪੜ੍ਹਤਾ ਹਥੋਂ ਵਧ ਰਹੀਆਂ ਕੋਝੀਆਂ ਰੀਤਾਂ ਨੂੰ ਗਿਆਨ ਦੀ ਭੱਠੀ ਪਾ ਕੁੰਦਨ ਕਰਨਾ। ਅਜ ਗਰੀਬੀ ਨੂੰ ਖੁਸ਼ਹਾਲੀ ਦੀ ਸਹੀ ਪਾਣ ਚਾੜ੍ਹਨ ਲਈ ਇਕ ਮਹਾਨ ਜਦੋ-ਜਹਿਦ ਦੀ ਲੋੜ ਹੈ। ਇਹ ਸਮਾਂ ਹੀ ਹੈ ਜਦੋਂ ਕਿ ਜਵਾਨੀ ਹੀ ਅਗਾਂਹ ਵਧਕੇ ਦੇਸ਼ ਮੂੰਹ ਤੋਂ ਗਰੀਬੀ ਦਾ ਦਾਗ਼ ਧੋ ਸਕਦੀ ਹੈ। ਇਹ ਸੋਚਣਾ ਸ਼ਾਇਦ ਗਲਤ ਹੀ ਹੋਵੇ ਕਿ ਦੇਸ਼ ਦੀ ਗਰੀਬੀ ਵਤਨ ਦੀਆਂ ਜਵਾਨ ਰੂਹਾਂ ਨੂੰ ਉਨਤੀ ਵਿਚ ਰੋਕ ਪਾ ਸਕਦੀ ਹੈ। ਇਬਰਾਹੀਮ ਲਿੰਕਨ ਦੀ ਮਿਸਾਲ ਪ੍ਰਤਖ ਹੈ ਜਿਸਨੇ ਕਿ ਗਰੀਬ ਮਾਪਿਆਂ ਦੀ ਕੁੱਲੀ ਵਿਚ ਜੰਮਕੇ ਇਕ ਮਹਾਨ ਦੇਸ਼ ਅਮਰੀਕਾ ਦੀ ਹਕੂਮਤ ਸੰਭਾਲੀ ਸੀ। ਹਿਟਲਰ ਇਕ ਗਰੀਬ ਕਾਨਸਟੇਬਲ ਦਾ ਪੁਤਰ ਸੀ ਪਰ ਜਵਾਨ ਦਿਲ ਹੋਣ ਦੇ ਕਾਰਨ ਅੱਧੀ ਦੁਨੀਆਂ ਤੇ ਹਾਕਮ ਬਣ ਬੈਠਾ ਸੀ। ਸਟਾਲਿਨ ਇਕ ਮੋਚੀ ਦਾ ਪੁਤਰ ਸੀ, ਜੁਤੀਆਂ ਗੰਢਦਾ ਹੁੰਦਾਸੀ ਪਰ ਮਿਹਨਤ ਤੇ ਸਿਆਣਪ ਨਾਲ ਰੂਸ ਦਾ ਹਾਕਮ ਬਣ ਗਿਆ ਸੀ। ਲਾਲ ਬਹਾਦਰ ਸ਼ਾਸ਼ਤਰੀ ਸੀ ਤਾਂ ਉਹ ਵੀ ਇਕ ਗਰੀਬ ਕਿਸਾਨ ਦਾ ਪੁਤਰ ਸੀ ਤੇ ਹੋਰ ਕਿੰਨੀਆਂ ਕੁ ਉਦਾਹਰਨਾ ਦਿਆਂ ਵਤਨਾਂ ਦੇ ਵੀਰਾਂ ਦੀਆਂ ਜਿਹੜੇ ਕਿ ਜਿਮੀ ਤੋਂ ਉਠਕੇ ਅੰਬਰ ਦੇ ਹਸਦਿਆਂ ਤਾਰਿਆਂ ਨਾਲ ਛੂਹ ਸਕੇ। ਇਸਤੋਂ ਸਿਧ ਹੁੰਦਾ ਹੈ, ਕਿ ਚੌਗਿਰਦੇ ਨੂੰ ਤੇ ਦੇਸ਼ ਨੂੰ ਖੁਸ਼ਹਾਲ ਬਨਾਣ ਲਈ ਕੇਵਲ ਜਵਾਨੀ ਇਕ ਚੱਪੂ ਹੈ। ਅਜ ਇਹ ਹੋ ਸਕਦਾ ਹੈ ਕਿ ਕੰਗਾਲ ਦਾ ਕਾਰਨ ਸਰਕਾਰੀ ਨੀਤੀ ਹੈ ਪਰ ਨੌ-ਜਵਾਨ ਇਕਠੇ ਹੋਕੇ ਵਤਨ ਦੇ ਵੀਰਾਂ ਨੂੰ ਉਨਤੀ ਦਾ ਨਵਾਂ ਢੰਗ ਵੀ ਦਸ ਸਕਦੇ ਹਨ ਜਾਂ ਇਕ ਅਜਿਹਾ ਪ੍ਰੋਗਰਾਮ ਤਿਆਰ ਕਰ ਸਕਦੇ ਹਨ ਜਿਸ ਨਾਲ ਕਿ ਭਾਰਤ ਦੀ ਜਹਾਲਤ ਕਟੀ ਜਾਂਦੀ ਹੋਵੇ। ਜਵਾਨ ਸੋਚਣੀ ਤੇ ਜਵਾਨ ਕਰਨੀ ਸਾਹਮਣੇ ਹਰ ਮੁਸੀਬਤ ਪਾਣੀ ਵਾਂਗ ਤਰਲ ਹੋ ਜਾਂਦੀ ਹੈ।

ਇਕ ਅੰਗਰੇਜ਼ ਕਵੀ ਦਸਦਾ ਹੈ ਕਿ ਉਹ ਲੋਕ ਜਿੰਨਾਂ ਦੇ ਦਿਲ ਵਿਚ ਵਤਨਾਂ ਨੂੰ ਸੰਵਾਰਨ ਦੀ

ਖਾਹਿਸ਼ ਹੈ ਦਿਨ ਰਾਤ ਵੀ ਬੇ-ਪ੍ਰਵਾਹ ਲਗਨ ਵਿਚ ਲਗੇ ਰਹਿੰਦੇ ਹਨ। ਲੋਕੀਂ ਜਦੋਂ ਸੌਂਦੇ ਹਨ ਤਾਂ ਉਹ ਆਪਣੇ ਕਾਰਜਾਂ ਨੂੰ ਨੇਪਰੇ ਚਾੜ੍ਹ ਲੈਂਦੇ ਹਨ ਅਤੇ ਜਦੋਂ ਲੋਕੀਂ ਉਠਦੇ ਹਨ ਉਹ ਜਹਾਜ਼ਾਂ ਵਿਚ ਚੜ੍ਹਕੇ ਅੰਬਰ ਦੇ ਤਾਰੇ ਤੋੜ ਰਹੇ ਹੁੰਦੇ ਹਨ। ਇਸਤੋਂ ਦਿਸਦਾ ਹੈ ਕਿ ਅਜ ਦੀ ਖੁਸ਼ਹਾਲ ਹੋਣ ਦੀ ਇਛਾ ਹਰ ਥਾਂ ਤੇ ਹਰ ਦੇਸ਼ ਵਿਚ ਪ੍ਰਬਲ ਹੈ ਪਰ ਇਸ ਭਜ-ਦੌੜ ਵਿਚੋਂ ਅਗਾਂਹ ਉਹ ਹੀ ਲੰਘਦੇ ਹਨ ਜਿਹੜੇ ਕਿ ਅਣਥਕ ਮਿਹਨਤ ਨਾਲ ਘੁਲਕੇ ਸਚੇ ਘੁਲਾਟੀਏ ਸਾਬਤ ਹੁੰਦੇ ਹਨ। ਅਜ ਸਾਨੂੰ ਆਪਣੇ ਦੇਸ਼ ਦੀ ਹਾਲਤ ਦਿਸਦੀ ਹੈ। ਅਜ ਸਾਨੂੰ ਆਪਣੇ ਦੇਸ਼ ਦਾ ਭਾਰ ਆਪ ਚੁਕਣਾ ਚਾਹੀਦਾ ਹੈ। ਸਾਨੂੰ ਬੁਲੰਦ ਹੌਸਲੇ ਨਾਲ ਮਹਾਨ ਮੁਸ਼ਕਲਾਂ ਨੂੰ ਪਾਰ ਕਰ ਦੇਸ਼ ਦੀਆਂ ਨੀਹਾਂ ਨੂੰ ਪਤਾਲ ਤਕ ਡੂੰਘਾ ਭਰ ਦੇਣਾ ਚਾਹੀਦਾ ਹੈ ਜਿਸਤੇ ਕਿ ਅਕਾਸ਼ ਨੂੰ ਛੂੰਹਦਾ ਮਹੌਲ ਉਸਾਰਿਆ ਜਾ ਸਕੇ। ਅਜ ਸਾਡੀ ਅਜ਼ਾਦੀ ਵਤਨ ਦੇ ਵੀਰਾਂ ਤੋਂ ਮੰਗ ਕਰਦੀ ਹੈ ਕਿ ਅਸੀਂ ਇਸਦੇ ਸਹੀ ਅਰਥਾਂ ਵਿਚ ਸਪੂਤ ਸਾਬਤ ਹੋਕੇ ਇਸਦੇ ਸ਼ਿੰਗਾਰ ਲਈ ਆਪਣਾ ਤਨ ਮਨ ਧਨ ਅਰਪਣ ਕਰੀਏ। ਅਜ ਵਤਨ ਦੇ ਆਰਥਕ ਸੰਕਟਾਂ ਨੂੰ ਸੁਲਝਾਣ ਦਾ ਭਾਰ ਦੇਸ਼ ਦੇ ਨੌ-ਜਵਾਨਾਂ ਦੇ ਸਿਰ ਹੈ। ਅਜ ਜੇ ਨੌ-ਜਵਾਨਾਂ ਦੀ ਅਣਖ ਤੇ ਜਵਾਨੀ ਜੀਂਦੀ ਹੈ ਤਾਂ ਅਗਾਂਹ ਵਧਕੇ ਸੋਚ ਸਮਝਕੇ ਉਤਰ ਦੇਵੇ ਤੇ ਜਵਾਨੀ ਦੇ ਜੋਸ਼ ਵਿਚ ਵਤਨ ਦੀ ਸੰਸਕ੍ਰਿਤੀ ਦਾ ਧਿਆਨ ਰਖਣਾ ਜ਼ਰੂਰੀ ਹੈ।

## ਦੋ ਰੁਬਾਈਆਂ

ਸ੍ਰ: ਲਖਬੀਰ ਸਿੰਘ ਜੀ ਮਸ਼ੀਨਮੈਨ

ਲੋਹਿਓਂ ਲਾਲ ਬੂੰਦ ਤੋਂ ਸਾਗਰ ਤ੍ਰਿਣ ਤੋਂ ਮੇਰ ਦਿਖੀਵੇ।
ਦਿਲ ਤੋਂ ਜਾਏ ਅਗਿਆਨ ਅੰਧੇਰਾ ਅੰਤਰ ਜੋਤ ਜਗੀਵੇ।
ਮੁਕ ਜਾਵੇ ਭਟਕਣ ਮਿਲ ਜਾਵੇ ਉਮਰਾਂ ਭਰ ਲਈ ਮਸਤੀ:
ਜੋ ਤੇਰੇ ਨੈਣਾਂ ਮੈ ਖਾਨੇ ਚੋਂ ਇਕ ਘੁਟ ਮੈ ਪੀਵੇ।

ਭਾਂਵੇਂ ਕੋਈ ਜੁਗਾਂ ਜਨਮਾਂ ਤੋਂ ਹੋਵੇ ਰੂਹ ਭਰਿ ਸਚੀ।
ਦਾਵਾ ਅਗਨ ਝਲੂਹੀ ਹੋਵੇ ਭਾਂਵੇਂ ਕੁਲ ਸ੍ਰਿਸਟੀ।
ਪਾਪ ਸਰਾਪ ਤਾਪ ਤੇ ਗ੍ਰਸਿਆਂ ਨੂੰ ਮੁਕਤ ਮਿਲ ਜਾਵੇ:
ਜੇ ਪ੍ਰੀਤਮ ਪੈ ਜਾਵੇ ਇਕ ਛਿਨ ਤੇਰੀ ਦਇਆ ਦ੍ਰਿਸਟੀ।

# ਮਾਸ ਤੇ ਅਸੀਂ

—ਮੇਹਰ ਸਿੰਘ ਕਾਹਨ ਪੁਰ

ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਕਲਿਆਣ ਕਰਨੀ ਬਾਣੀ ਵਿਚ ਪਾਪੀਆਂ ਦੁਆਰਾ ਕੀਤੇ ਜਾਣ ਵਾਲੇ ਨੀਚ ਕਰਮਾਂ ਦਾ ਭੀ ਉਲੇਖ

"ਸੁਆਦਤ ਜੀਅ ਸੰਘਾਰੇ"

ਤੇ ਅਸੰਖਾਂ ਹੀ ਹਤਿਆਰਿਆਂ ਦਾ ਵਰਨਣ ਕੀਤਾ ਹੈ ਜਿਹੜੇ ਜੀਭ ਦੇ ਸੁਆਦ ਬਦਲੇ ਜੀਆਂ ਦਾ ਗਲ ਵਢਦੇ ਹਨ। ਅਤੇ ਉਹਨਾਂ ਜੀਆਂ ਦਾ ਮਾਸ ਪ੍ਰਾਪਤ ਕਰਕੇ ਆਪਣੇ ਮੂੰਹ ਦਾ ਸਵਾਦ ਪੂਰਾ ਕਰਦੇ ਹਨ।

ਗੁਰਬਾਣੀ ਵਿਚ ਸਾਡੇ ਲਈ ਅਨੇਕ ਥਾਵਾਂ ਤੇ ਅਜੇਹੇ ਹੁਕਮ ਮਿਲਦੇ ਹਨ ਕਿ ਜਿਨਾਂ ਤੋਂ ਮਾਸ ਖਾਣਾ ਵਿਵਰਜਿਤ ਸਿਧ ਹੁੰਦਾ ਹੈ। ਅਕਾਲ ਪੁਰਖ ਦੀ ਦਰਗਾਹ ਵਿਚ ਸੁਰਖਰੂ ਉਹ ਹੋਣ ਗੇ ਜੋ ਕਿਸੇ ਵੀ ਜੀਅ ਨੂੰ ਦੁਖ ਨਹੀਂ ਦੇਂਦੇ ਅਤੇ ਗੁਰੂ ਜੀ ਨੇ ਸਪਸ਼ਟ ਹੀ ਫੁਰਮਾਇਆ ਹੈ ਕਿ

ਦੁਖ ਨ ਦੇਈ ਕਿਸੈ ਜੀਅ
ਪਤ ਸਿਓ ਘਰਿ ਜਾਓ।

ਅਤੇ ਇਹ ਤਾਂ ਅਸੰਭਵ ਹੀ ਹੈ ਕਿ ਕਿਸੇ ਜੀਵ ਦਾ ਮਾਸ ਤਾਂ ਪ੍ਰਾਪਤ ਕਰ ਲਿਆ ਜਾਵੇ ਪਰ ਉਸ ਜੀਵ ਨੂੰ ਨਾ ਦੁਖ ਹੋਵੇ।

ਅਜ ਦਾ ਮਨੁਖ ਆਪਨੀ ਜੀਭ ਦੇ ਸੁਆਦ ਵਾਸਤੇ ਮਾਸ ਖਾਣ ਨੂੰ ਧਾਰਮਿਕ ਤੌਰ ਤੇ ਜਾਇਜ਼ ਸਿਧ ਕਰਨ ਦੀ ਕੁਚੇਸ਼ਟਾ ਕਰਦਾ ਹੈ ਪਰ ਗੁਰ-ਬਾਣੀ ਵਿਚ ਤਾਂ ਇਸ ਨੂੰ ਵੀ ਸਪਸ਼ਟ ਤੌਰ ਤੇ ਕਿਹਾ ਹੈ ਕਿ

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ
ਅਧਰਮੁ ਕਹਹੁ ਕਤ ਭਾਈ ॥

ਭਾਵ ਇਹ ਕਿ ਜੀਅ ਨੂੰ ਮਾਰਨਾ ਤਾਂ ਅਧਰਮ ਹੈ ਅਤੇ ਜੇ ਇਸ ਨੂੰ ਹੀ ਤੁਸੀਂ ਧਰਮ ਕਹਿਣ ਲਗ ਜਾਓ ਤਾਂ ਫਿਰ ਅਧਰਮ ਕਿਸ ਨੂੰ ਕਹੋਂਗੇ ਅਤੇ ਫਿਰ 'ਫੁਰਮਾਇਆ ਕਿ

ਆਪਸ ਕਉ ਮੁਨਿਵਰ ਕਰਿ ਥਾਪਹੁ
ਕਾ ਕਉ ਕਹਹੁ ਕਸਾਈ ॥

ਭਾਵ ਇਹ ਕਿ ਜੇ ਅਧਰਮ ਕਮਾਣ ਵਾਲੇ ਪਾਪੀ ਭੀ ਆਪਣੇ ਆਪ ਨੂੰ ਮੁਨਵਰ ਜਾਂ ਸ੍ਰੇਸ਼ਟ ਅਖਵਾਈਏ ਤਾਂ ਫਿਰ ਕਸਾਈ ਕੌਣ ਹੋਇਆਂ ਗੁਰੂ ਜੀ ਨੇ ਇਥੇ ਝਟਕਾ ਜਾਂ ਹਲਾਲ ਕੁਝ ਨਹੀਂ। ਕਿਹਾ ਸਿਰਫ (ਬਧਹੁ) ਭਾਵ ਮਾਰੋ ਹੀ ਕਿਹਾ ਹੈ।

ਭਾਵੇਂ ਉਹ ਝਟਕਾ ਤੇ ਭਾਵੇਂ ਹਲਾਲ, ਹੋਵੇ ਜੀਅ ਦਾ ਨਾਸ ਹੈ।

ਇਸ ਨੂੰ ਗੰਦਾ ਪਦਾਰਥ ਆਖਣ ਵਿਚ ਅਤ ਕਥਨੀ ਨਹੀਂ। ਇਹ ਤਾਂ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਕਰਨ ਵਾਲੀ ਬਾਣੀ ਵਿਚੋਂ ਹੀ ਸਪਸ਼ਟ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਇਹ ਸਿਧ ਕਰਨਾ ਸੀ ਕਿ ਕਿਸੇ ਅਕਿਰਤਘਨ ਦੀ ਨਜ਼ਰ ਏਨੀ ਭੈੜੀ ਹੁੰਦੀ ਹੈ ਕਿ ਕਿਸੇ ਘਟੀਆ ਤੋਂ ਘਟੀਆ ਤੇ ਗੰਦੇ ਤੋਂ ਗੰਦੇ ਪਦਾਰਥ ਨੂੰ ਭੀ ਹੋਰ ਭ੍ਰਿਸ਼ਟ ਤੇ ਵਿਨਾਸ ਕਰ ਦੇਂਦੀ ਹੈ। ਤਾਂ ਉਹਨਾਂ ਗੰਦੇ ਪਦਾਰਥਾਂ ਵਿਚੋਂ ਸਭ ਤੋਂ ਗੰਦੀ ਚੀਜ਼ 'ਮਾਸ' ਹੀ ਲਈ ਅਤੇ ਮਾਸਾਂ ਵਿਚੋਂ ਗੰਦਾ ਮਾਸ ਕੁਤੇ ਦਾ ਮਾਸ ਲਿਆ ਅਤੇ ਗੰਦੇ ਤਰਲ ਪਦਾਰਥਾਂ ਵਿਚੋਂ ਸ਼ਰਾਬ ਨੂੰ ਚੁਣਿਆਂ।

'ਮਧ ਵਿਚ ਰਿਧਾ ਪਾਇਕੇ ਕੁਤੇ ਦਾ ਮਾਸ

** * **

ਮਤ ਨਜ਼ਰੀ ਪਵੇ ਅਕ੍ਰਿਤਘਣ ਹੋਇ ਜਾਇ ਵਿਨਾਸ।

ਭਾਈ ਗੁਰਦਾਸ ਜੀ ਨੇ ਮਾਸ ਖਾਣ ਵਾਲਿਆਂ ਨੂੰ ਬਕਰੀ ਦੀ ਹੀ ਜ਼ਬਾਨੀ ਸਮਝਾਇਆ ਹੈ:—

ਸ਼ੀਂਹ ਪਜੂਤੀ ਬਕਰੀ ਮਰਦੀ ਹੋਈ
ਖਿੜ ਖਿੜ ਹਸੀ। ਸ਼ੀਂਹ ਪੁਛੇ
ਵਿਸਮਾਦ ਹੋਇ ਇਤ ਔਸਰ ਕਿਤ
ਰਹਸ ਰਹਸੀ। ਹਸ ਹਸ ਬੋਲੇ
ਕੋਹੀਂਦੀ ਪੁਤ ਅਸਾਡੇ ਕੀਚਨ ਖਸੀ।
ਅਕ ਧਤੂਰਾ ਖਾਂਦਿਆਂ ਕੁਹਿ
ਕੁਹਿ ਖਲ ਉਖਲ ਵਿਣਸੀ।
ਮਾਸ ਖਾਣ ਗਲ ਵਢਕੇ ਹਾਲ
ਤਿਨਾੜਾ ਕਵਨ ਹੋਵਸੀ।

ਅਤੇ

ਮਾਸ ਖਾਣ ਗਲ ਵਢ ਕੇ
ਹਾਲ ਤਿਨਾੜਾ ਕਵਨ ਅਲੋਆ।

ਗੁਰੂ ਜੀ ਨੇ ਤਾਂ ਹੁਕਮ ਕੀਤਾ ਹੀ ਹੈ ਕਿ ਰਤ ਪੀਣ ਵਾਲੇ ਮਾਸ ਖਾਣ ਵਾਲੇ ਦਾ ਚਿਤ ਨਿਰਮਲ ਹੋ ਹੀ ਨਹੀਂ ਸਕਦਾ।

'ਜੋ ਰਤ ਪੀਵੈ ਮਾਣਸਾ ਤਿਨ ਕਿਉ ਨਿਰਮਲ ਚੀਤ'

ਯਸੂਹ ਮਸੀਹ ਦੇ ਬਾਰਾਂ ਮੁਖੀ ਚੇਲਿਆਂ ਵਿਚੋਂ ਇਕ ਮਹਾਨ ਸੰਤ ਫਰਾਂਸਿਸ ਹੋਏ ਹਨ। ਉਹ ਇਕ ਵਾਰੀ ਬਿਮਾਰ ਹੋ ਗਏ ਅਤੇ ਸਲਾਹਕਾਰ ਸਜਨਾਂ ਮਿਤਰਾਂ ਦੇ ਆਖੇ ਉਹਨਾਂ ਮਾਸ ਦਾ ਰਸ ਪੀ ਲਿਆ। ਫਿਰ ਕੀ ਸੀ ਉਹਨਾਂ ਦੇ ਦਿਲ ਵਿਚ ਪਸ਼ਚਾਤਾਪ ਦੀ ਉਥਲ ਪੁਥਲ ਹੋਣ ਲਗੀ ਉਹਨਾਂ ਸੋਚਿਆ ਕਿ ਆਪਣੇ ਸਰੀਰ ਦੀ ਰਖਿਆ ਕਰਨ ਲਈ ਜਾਂ ਪਾਲਣ ਲਈ ਸਾਰੇ ਪਸ਼ੂ ਪੰਛੀ ਕਿਸੇ ਦੂਜੇ ਦੇ ਸਰੀਰ ਨੂੰ ਬਿਨਾਂ ਝਿਜਕ ਦੇ ਜਾਂ ਬਿਨਾ ਕਿਸੇ ਸੰਕੋਚ ਦੇ ਨੋਚ ਲੈਂਦੇ ਹਨ। ਪਰ ਮਨੁਖ ਤਾਂ ਇਹਨਾਂ ਜੋਨੀਆਂ ਤੋਂ ਉਚਾ ਹੈ ਅਤੇ ਇਸਦੀ ਵਡਿਆਈ ਕੇਵਲ ਇਸੇ ਗਲ ਵਿਚ ਹੈ ਕਿ ਇਹ ਈਸ਼ਵਰ ਦੀ ਅਦਭੁਤ ਰਚਨਾ ਨੂੰ ਨਾਸ਼ ਨਹੀਂ ਕਰਦਾ ਸਗੋਂ ਉਸ ਨੂੰ ਉਸੇ ਤਰਾਂ ਬਣੀ ਰਹਿਣ ਦੇਕੇ ਵੇਖ ਵੇਖ ਕੇ ਹੀ ਵਿਗਸਦਾ ਹੈ। ਸੋ ਮੈਥੋਂ ਤਾਂ ਬਹੁਤ ਹੀ ਨੀਚ ਕਰਮ ਹੋ ਗਿਆ ਹੈ। ਬਸ ਫਿਰ ਕੀ ਸੀ ਉਹਨਾਂ ਨੇ ਅਪਨੇ ਇਕ ਚੇਲੇ ਨੂੰ ਮਜਬੂਰ ਕੀਤਾ ਕਿ ਉਹ ਉਹਨਾਂ ਦੇ ਗਲੇ ਵਿਚ ਰਸੀ ਪਾਏ ਅਤੇ ਹਰ ਦਰਵਾਜੇ ਅਗੇ ਉਹਨਾਂ ਨੂੰ ਖੜਾ ਕਰਕੇ ਇਹ ਆਖੇ "ਵੇਖੋ ਇਹ ਉਹ ਨੀਚ ਮਨੁਸ਼ ਹੈ ਕਿ ਜਿਸਨੇ ਅਪਨੇ ਨਾਸ਼ਵੰਤ ਸਰੀਰ ਦੀ ਰਖਿਆ ਲਈ ਕਿਸੇ ਦੂਜੇ ਦੇ ਸਰੀਰ ਦੇ ਮਾਸ ਦਾ ਰਸ ਪੀ ਲਿਆ ਹੈ।

ਇਸੇ ਤਰਾਂ ਹੀ ਮੁਸਲਮਾਨ ਫ਼ਕੀਰਾਂ ਵਿਚੋਂ ਪੀਰ ਬੁਲ੍ਹੇ ਸ਼ਾਹ ਜਦੋਂ ਆਪਨੇ ਮੁਰੀਦਾਂ ਦੇ ਗਏ ਤਾਂ ਉਹਨਾਂ ਨੇ ਪੀਰ ਸਾਹਿਬ ਦੇ ਭੋਜਨ ਲਈ ਬਕਰੇ ਵਢਨ ਦੀ ਚੇਸ਼ਟਾ ਕੀਤੀ, ਬੁਲ੍ਹੇ ਸ਼ਾਹ ਨੇ ਫੁਰਮਾਇਆ :

"ਇਕਨਾਂ ਦੇ ਮਨ ਸ਼ਾਦੀ ਗੋਸ਼ਤ ਖਾਂ ਗੇ।
ਇਕਨਾ ਦੇ ਮਨ ਗਮੀ ਜਹਾਨੋਂ ਜਾਂ ਗੇ।
ਚੱਲ ਓਏ ਬੁਲ੍ਹਿਆ ਏਥੋਂ ਚਲੀਏ : —
ਅਸੀਂ ਮੰਗ ਕੇ ਟੁਕੜੇ ਖਾਂ ਗੇ।

ਪਾਕਿਸਤਾਨ ਦੇ ਸ਼ਹਿਰ ਹਾਫ਼ਿਜ਼ਾਬਾਦ ਵਿਚ ਇਕ ਕਾਜ਼ੀ ਮੁਹਮਦ ਹੁਸੈਨ ਸੈਨ ਜੀ ਰਹਿੰਦੇ ਸਨ। ਜੋ ਮਾਸ ਨਹੀਂ ਸੀ ਖਾਂਦੇ। ਇਕ ਦਿਨ ਇਸੇ ਗਲ ਤੇ ਥੋੜੀ ਚਰਚਾ ਹੋਈ ਤਾਂ ਉਹਨਾਂ ਮੈਨੂੰ ਦਸਿਆ ਕਿ ਸੁਆਰਥੀ ਲੋਕ ਕਿਸੇ ਬਜ਼ੁਰਗ ਦੇ ਹੁਕਮ ਵਿਚੋਂ ਆਖ ਕੇ ਆਪਣਾ ਸੁਆਰਥ ਨਿਭਾਉਂਦੇ ਹਨ ਅਤੇ ਪੂਰੀ ਗਲ ਨੂੰ ਕਦੀ ਸਮਝਣ ਦੀ ਖੇਚਲ ਹੀ ਨਹੀਂ ਕਰਦੇ। ਇਹ ਠੀਕ ਹੈ ਕਿ ਹਜ਼ਰਤ ਇਬਰਾਹੀਮ ਨੇ ਆਪਣੇ ਪੁਤਰ ਹਜ਼ਰਤ ਇਸਮਾਈਲ ਦੀ ਕੁਰਬਾਨੀ ਦੇਣ ਵਾਸਤੇ ਛੁਰੀ ਚਲਾ ਦਿਤੀ ਪਰ ਹੇਠ ਖ਼ੁਦਾ ਦੀ ਕੁਦਰਤ ਨਾਲ ਦੁੰਬਾ ਆ ਗਿਆ ਬਸ ਇਥੋਂ ਹੀ ਮੁਸਲਮਾਨਾਂ ਨੇ ਕੁਰਬਾਨੀ ਦੇਣ ਵਾਸਤੇ ਅਪਣੀ ਹੈਸੀਅਤ ਮੁਤਾਬਕ ਜਾਨਵਰ ਲੈਕੇ ਉਸਨੂੰ ਬਚੇ ਵਾਂਗਰਾਂ ਪਾਲਣਾ ਸ਼ੁਰੂ ਕੀਤਾ ਅਤੇ ਬਕਰੀਦ ਦੇ ਦਿਨ ਉਸਨੂੰ ਜ਼ਬਾਹ ਕਰਕੇ ਖਾਣ ਦਾ ਰਿਵਾਜ ਚਾਲੂ ਕਰ ਲਿਆ। ਪਰ ਕਾਜ਼ੀ ਜੀ ਨੇ ਦਸਿਆ ਕਿ ਜਦ ਪੁਤਰ ਦੀ ਥਾਂਵੇਂ ਦੁੰਬਾ ਜ਼ਬਾਹ ਹੋ ਗਿਆ ਤਾਂ ਫਿਰ ਉਸ ਦੁੰਬੇ ਦਾ ਜਨਾਜ਼ਾ ਬੜੀ ਧੂਮ ਧਾਮ ਨਾਲ ਕਢਿਆ ਗਿਆ ਅਤੇ ਉਸ ਨਾਲ ਉਹ ਹੀ ਸਲੂਕ ਕੀਤਾ ਗਿਆ ਸੀ ਜੋ ਪੁਤਰ ਨਾਲ ਹੋਣਾ ਅਤੇ ਉਸਨੂੰ ਲੈ ਜਾਕੇ ਦਫ਼ਨਾਇਆ ਗਿਆ। ਫਿਰ ਪਤਾ ਨਹੀਂ ਸਵਾਰਥੀਆਂ ਨੇ ਪੁਤਰ ਨੂੰ ਖਾਣਾ ਕਿਵੇਂ ਜ਼ਾਇਜ਼ ਬਣਾ ਲਿਆ ?

ਇਕ ਮੁਸਲਮਾਨ ਇਨਸਪੈਕਟਰ ਮੇਰੇ ਮਿਤਰ ਸਨ ਉਹ ਜਾਣਦੇ ਸਨ ਕਿ ਮੈਂ ਮਾਸ (ਗੋਸ਼ਤ) ਖਾਣ ਦਾ ਸਦਾ ਵਿਰੋਧ ਕਰਦਾ ਹਾਂ ਓਹ ਮੇਰੇ ਤੇ ਸਵਾਲ ਕਰਨ ਲਗੇ ਕਿ ਮਾਸ ਵਿਚ ਤੇ ਸਬਜ਼ੀ ਵਿਚ ਫ਼ਰਕ ਹੀ ਕੀਹ ਹੈ। ਸਬਜ਼ੀ ਵਿਚ ਭੀ ਪ੍ਰਾਨ ਹੈ ਉਹ ਵਧਦੀ ਹੈ ਫਿਰ ਉਸਨੂੰ ਖਾਣਾ ਭੀ ਹਿੰਸਾ ਹੋਈ ਤਾਂ ਮੈਂ ਉਤਰ ਦਿਤਾ ਕਿ ਅਸੀਂ ਇਹ ਨਹੀਂ ਕਹਿੰਦੇ ਕਿ ਦਾਣੇ ਜਾਂ ਸਬਜ਼ੀ ਵਿਚ ਜੀਓ ਨਹੀਂ ਪਰ ਅਸੀਂ ਪੇਸ਼ਾਬੀ ਪੈਦਾਇਸ਼ ਨੂੰ ਗੋਸ਼ਤ ਯਾ ਮਾਸ ਆਖਦੇ ਹਾਂ ਤੇ ਆਬੀ (ਪਾਣੀ)ਪੈਦਾਇਸ਼ ਨੂੰ ਸਬਜ਼ੀ ਆਖਦੇ ਹਾਂ ਅਤੇ ਮਨੁਖ ਸਬਜ਼ੀ ਖਾਣ ਵਾਲਾ ਹੈ ਗੋਸ਼ਤ ਖਾਣ ਵਾਲਾ ਨਹੀਂ। ਇਹ ਅਸੀਂ ਦਲੀਲ ਨਾਲ ਭੀ ਸਿਧ ਕਰ ਸਕਦੇ ਹਾਂ ਉਹ ਇਸਤਰਾਂ ਕਿ ਸੰਸਾਰ ਦੇ ਸਾਰੇ ਪ੍ਰਾਣੀਆਂ ਨੂੰ ਅਸੀਂ ਦੋ ਹਿਸਿਆਂ ਵਿਚ ਵੰਡ ਸਕਦੇ ਹਾਂ ਇਕ ਮਾਸ (ਗੋਸ਼ਤ ਖਾਣ ਵਾਲੇ ਤੇ ਦੂਜੇ ਘਾਸ (ਸਬਜ਼ੀ) ਖਾਣ ਵਾਲੇ ਸੋ ਅਸੀਂ ਵੇਖਦੇ ਹਾਂ ਕਿ ਮਾਸ ਖਾਂਣ ਵਾਲੇ ਜਾਨਵਰ ਸ਼ੇਰ ਬਿਲੀ ਜਾਂ ਕੁੱਤਾ ਆਦਿ ਜਿਤਨੇ ਭੀ ਜਾਨਵਰ ਹਨ ਉਹਨਾਂ ਵਿਚ ਇਹ ਗੁਣ ਹਨ :

੧.ਉਹਨਾਂ ਦੇ ਦੰਦਾਂ ਵਿਚ ਖੋੜ ਨਹੀਂ ਹੁੰਦੀ ਸਗੋਂ ਉਹਨਾਂ ਦੇ ਦੰਦ ਨੋਕਦਾਰ ਹੁੰਦੇ ਹਨ :

੨.ਬਹੁਤੀ ਮਿਹਨਤ ਕਰਨ ਨਾਲ ਜਾਂ ਥਕ ਜਾਣ ਨਾਲ ਉਹਨਾਂ ਨੂੰ ਪਸੀਨਾ ਨਹੀਂ ਆਉਂਦਾ ਸਗੋਂ ਮੂੰਹ ਅਡ ਕੇ ਜਾਂ ਜੀਭ ਕਢ ਕੇ ਹਾਂਪਦੇ ਹਨ।

੩. ਉਹ ਕਦੀ ਭੀ ਡੀਕ ਲਾਕੇ ਪਾਣੀ ਨਹੀਂ ਪੀ ਸਕਦੇ। ਸਗੋਂ ਲਕ ਲਕ ਕਰਕੇ ਜਾਂ ਮੂੰਹ ਉਤਾਂਹ ਨੂੰ ਕਰਕੇ ਅੰਦਰ ਲੰਘਾਦੇ ਹਨ ।

ਪਰ ਜਿਹੜੇ ਜੀਵ (ਸਬਜ਼ੀ) ਖਾਣ ਵਾਲੇ ਗਊ ਘੋੜਾ ਆਦਿ ਹਨ ਇਹਨਾਂ ਵਿਚ ਇਹ ਗੁਣ ਹਨ :—

੧. ਉਹਨਾਂ ਦੇ ਦੰਦਾਂ ਵਿਚ ਖੋੜ ਵੀ ਹੁੰਦੇ ਹਨ ਅਤੇ ਉਹ ਉਤੋਂ ਚਪਟੇ ਭੀ ਹੁੰਦੇ ਹਨ।

੨. ਮਿਹਨਤ ਕਰਨ ਨਾਲ ਉਹਨਾਂ ਦੇ ਸਰੀਰ ਤੇ ਪਸੀਨਾ ਆ ਜਾਂਦਾ ਹੈ।

੩. ਉਹ ਪਾਣੀ ਡੀਕ ਲਾ ਕੇ ਪੀਂਦੇ ਹਨ।

ਸੋ ਇਸ ਵਿਚ ਸ਼ਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਮਨੁਖ ਨੂੰ ਈਸ਼ਵਰ ਨੇ ਕੇਵਲ ਸਬਜ਼ੀ ਖਾਣ ਵਾਸਤੇ ਹੀ ਬਨਾਇਆ ਹੈ ਮਾਸ ਵਾਸਤੇ ਨਹੀਂ ।

ਸੰਸਾਰ ਦੇ ਇਤਿਹਾਸ ਤੋਂ ਭੀ ਪਤਾ ਲਗਦਾ ਹੈ ਕਿ ਸਬਜ਼ੀ ਖਾਣ ਵਾਲੀਆਂ ਕੌਮਾਂ ਨੇ ਸਦਾ ਹੀ ਮਾਸ ਖਾਣ ਵਾਲੀਆਂ ਕੌਮਾਂ ਉਤੇ ਜਿਤ ਪ੍ਰਾਪਤ ਕੀਤੀ ਹੈ। ਉਸਦਾ ਕਾਰਨ ਇਹ ਹੈ ਕਿ ਮਾਸ ਖਾਣ ਵਾਲੇ ਆਦਮੀ ਦੇ ਦਿਲ ਦਿਮਾਗ ਉਤੇ ਇਹ ਗਲ

ਬਾਕੀ ਸਫਾ ੩੮

# ਚੀਨੀ ਅਸਵਾਰ ਨੀ ਸਹੀਓ

—ਅਜੀਤ ਸਿੰਘ 'ਜੀਤ' ਜਮਨਾ ਨਗਰ

ਆਇਆ ਚੀਨੀ ਦਾ ਸ਼ਹੁ ਅਸਵਾਰ ਨੀ ਸਹੀਓ।
ਦੇਣ ਸਿੱਖੀ ਅਤੇ ਵੰਡਣ ਪਿਆਰ ਨੀ ਸਹੀਓ।
ਫੁੱਲਾਂ ਫੁੱਲਾਂ ਉਤੇ ਖੁਸੀਆਂ ਬੋਲੀਆਂ।
ਆਵੋ ਭਰੀਏ ਸਹੇਲੀਓ ਝੋਲੀਆਂ।
ਸਾਡੇ ਵਿਹੜਿਆਂ 'ਚ, ਛਾਈ ਬਾਹਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਚਰਨੀ ਪਊਏ ਤੇ ਪੋਲੀ ਪੋਲੀ ਚਾਲ ਨੀ।
ਬੂਟਾ ਸਰੂ ਦਾ ਤੇ ਲੰਮੀ ਲੰਮੀ ਡਾਲ ਨੀ।
ਗਲ ਮਾਲਾ ਤੇ ਸਿਧੀ ਦਸਤਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਮਧੂੰ ਨੈਣਾਂ 'ਚ, ਡੱਕੀਆ ਖੁਮਾਰੀਆਂ।
ਸੱਚੀ ਸਿਖੀ ਦੀਆਂ ਝੂਲੀਆਂ ਕਿਆਰੀਆਂ।
ਆਇਆ 'ਨਾਨਕ' ਦਾ ਸਰੂਪ ਨਿਰੰਕਾਰਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਰਾਤਾਂ ਕਾਲੀਆਂ 'ਚ, ਸ਼ੇਰ ਲਲਕਾਰਿਆ।
ਉਠੋ ਸਿੱਖੋ! ਹੈ ਦੇਸ਼ ਨੇ ਪੁਕਾਰਿਆ।
ਆਵੇ ਯਾਦਾਂ ਵਿਚ ਸਾਡੇ ਵਾਰ ਵਾਰ ਨੀ ਸਹੀਓ।

ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਅੰਗਰੇਜ਼ ਜ਼ਾਲਮਾਂ ਨੂੰ ਨਸ੍ਹਾ ਦਿਓ।
ਦੇਸ਼ ਆਪਣਾ ਅਜ਼ਾਦ ਕਰਾ ਦਿਓ।
ਕਰੋ ਦੇਸ਼ ਵਿਚ ਸੱਚੀ ਸਰਕਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਗਊ ਗ੍ਰੀਬ ਨੂੰ ਜ਼ੁਲਮੋਂ ਬਚਾ ਲਵੇ।
ਰਸੇ ਫਾਂਸੀਆਂ ਦੇ ਗਲੇ ਵਿਚ ਪਾ ਲਵੇ।
ਜਾਵੇ ਸੁਵਰਗਾਂ ਨੂੰ ਤੁਸੀਂ ਸਿਧਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਭੰਗ 'ਪੋਸਤ ਤੇ ਮਾਸ, ਸ਼ਰਾਬ ਨੀ।
ਕਢੋ ਦਿਲ ਵਿਚੋਂ ਇਨਾਂ ਦੇ ਖਵਾਬ ਨੀ।
ਭਲੀ ਦੂਰੋਂ ਇਨ੍ਹਾਂ ਨੂੰ ਨਿਮਸ਼ਕਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਪ੍ਰੀਤਮ ਟੁਰ ਚੱਲਿਆ ਪ੍ਰਦੇਸ ਨੀ।
ਸੀਨੇ ਸਾਡੇ ਲਾਕੇ ਦੁਖ ਤੇ ਕਲੇਸ਼ ਨੀ।
ਕਰ ਆਉਣੇ ਦਾਂ ਇਕਰਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਆਵੇ ਤੂੰ ਜਿਨ੍ਹਾਂ ਰਾਹਵਾਂ ਮੇਰੇ ਪ੍ਰੀਤਮਾਂ।
ਨੈਣ ਆਪਣੇ ਵਿਛਾਵਾਂ ਮੇਰੇ ਪ੍ਰੀਤਮਾਂ।
ਜਾਵਾਂ ਤੈਥੋਂ ਬਲਿਹਾਰ ਵਾਰ ਵਾਰ ਨੀ ਸਹੀਓ।
ਆਇਆ ਚੀਨੀ ਦਾ ਅਸਵਾਰ ਨੀ ਸਹੀਓ।
ਕਿਧਰ ਟੁਰ ਗਿਓਂ ਤੂੰ ਚੰਨਾਂ ਸਾਨੂੰ ਛੱਡ ਵੇ।
ਯਾਦ ਕਰੇ ਅੱਜ ਤੈਨੂੰ ਸਾਰਾ ਜੱਗ ਵੇ।
'ਜੀਤ' ਮੰਗ ਦਾ ਪਿਆ ਦੀਦਾਰ ਨੀ ਸਹੀਓ।
ਆਇਆ ਚੀਨੀ ਦਾ ਸ਼ਹੁ ਅਸਵਾਰ ਨੀ ਸਹੀਓ।

—:o:— —:o:— —:o:—

# ਓਏ ਕੂਕਿਆ !

—ਮਾ: ਨਿਹਾਲ ਸਿੰਘ ਜੀ—

ਓਏ ਕੂਕਿਆ ! ਓਏ ਬੀਰਾ ਕੂਕਿਆ,
ਤੂੰ ਅਰਸ਼ਾਂ ਦਾ ਵਾਲੀ,
ਪਾਤਾਲ ਤੇਰੇ ਚਰਨ-ਚੁਮਣ ਨੂੰ ਲੋਚਦੇ।
ਤੇਰੇ ਦਰਸ਼ਨਾਂ ਵਿਚ ਖਿੱਚ,
ਤੇਰੇ ਨੇਤਰਾਂ ਵਿਚ ਕਸ਼ਸ਼,
ਤੇਰੇ ਹਸਤ ਕਵਲ ਦੀ ਛੋਹ,
ਕਪਾਟ ਖੋਲ੍ਹਦੀ ਹੈ ਸੁਤੇ ਸਿਧ,
ਚਰਨ ਛੂਹ ਚਾੜ੍ਹ ਦੇਂਦੀ ਹੈ,
ਅਕਾਸ਼ਾਂ ਤੇ।

ਤੇਰੀ ਸਮਾਧੀ ਕੇਂਦਰ ਹੈ,
ਤਿਨਾਂ ਲੋਆਂ ਤੇ ਚੌਦਾ ਤਬਕਾਂ ਦੇ।
ਉਸ ਵਿਚ ਨਕਸ਼ੇ ਉਲੀਕੇ,
ਜਾਂਦੇ ਹਨ ਹਰ ਪ੍ਰਾਣੀ ਦੇ,
ਅਗਨੀ ਦੇ, ਸਾਗਰ ਦੀਆਂ ਲਹਿਰਾਂ ਦੇ।
ਤੂੰ ਸਮਾਧੀ ਉਠ ਮਾਰੀ ਕੂਕ,
ਉਨੱਵੀਂ ਸਦੀ ਵਿਚ,
ਜਦ ਘੂਕ ਸੁਤੀ ਸੀ ਖਲਕਤ,
ਬਦ-ਮਸਤੀ ਦੀ ਸ਼ਰਾਬ ਅੰਦਰ,
ਸੁੰਨ ਸੁੰਨ ਕਰ ਦਿਹਾ ਸੱਦਾ,
ਮਦੀਨਾ, ਤਿਬਤ, ਚੀਨ, ਬਰਮਾ,
ਸਿਆਮ, ਚਾਰੇ ਕੁੰਟਾਂ ਤੇ ਦਸੋ ਦਿਸ਼ਾਂ।

ਹਰਿਆਵਲ ਆ ਗਈ ਸਭ,
ਜੰਗਲਾਂ, ਬੇਲਿਆਂ, ਪਹਾੜਾਂ,
ਕੰਦਰਾਂ 'ਚ ਤੇ ਪ੍ਰਬਤਾਂ ਦੀਆਂ,
ਟੀਸੀਆਂ ਤੇ।
ਜਾਨ ਪੈ ਗਈ ਮੁਰਦਿਆਂ
ਵਿਚ, ਰੂਹ ਆ ਗਈ
ਖਾਲੀ ਭਾਂਡਿਆਂ ਅੰਦਰ।
ਬਾਬੇ ਨਾਨਕ ਦੀ ਕੁਮਲਾਈ,
ਬਗੀਚੀ ਮੁੜ ਟਹਿਕ ਪਈ,
ਟਹਿਕ ਪਿਆ ਗੁਟਾ, ਚੰਬਾ,
ਮੋਤੀਆ ਤੇ ਨਾਲੇ ਟਹਿਕੀ
ਰਵੇਲ।

—੩੫ ਸਫੇ ਦੀ ਬਾਕੀ—

ਚਿਤਰੀ ਜਾਂਦੀ ਹੈ। ਕਿ ਜਾਨਵਰ ਦੇ ਗਲੇ ਤੇ ਛੁਰੀ ਚਲਣ ਤੋਂ ਬਾਦ ਲਹੂ ਵਗਦਾ ਹੈ ਤੇ ਜਾਨਵਰ ਤੜਫਦਾ ਹੈ ਤੇ ਫਿਰ ਠੰਢਾ ਹੋ ਕੇ ਮਰ ਜਾਂਦਾ ਹੈ। ਬਸ ਜੰਗ ਵਿਚ ਜਦ ਉਹ ਖੂਨ ਵੇਖਦੇ ਹਨ ਤਾਂ ਉਹਨਾਂ ਦਾ ਆਪਣਾ ਦਿਲ ਬੈਠਣਾ ਸ਼ੁਰੂ ਹੋ ਜਾਂਦਾ ਹੈ। ਕੁਝ ਜਾਨਵਰ ਕਟਣ ਲਗਿਆਂ ਜਿਹੜਾ ਭੈ ਦਾ ਪ੍ਰਭਾਵ ਹੁੰਦਾ ਹੈ ਉਸ ਭੈ ਦੇ ਜਰਾਸੀਮ ਭਾਵ ਇਹ ਕਿ ਭੈ ਦਾ ਪ੍ਰਭਾਵ ਉਸ ਦੇ ਮਾਸ ਵਿਚ ਭੀ ਰਹਿੰਦਾ ਹੈ। ਬਸ ਇਹ ਦੋਵੇਂ ਗਲਾਂ ਮਿਲਕੇ ਮਾਸ ਖਾਣ ਵਾਲੇ ਦੇ ਦਿਲ ਨੂੰ ਕਮਜੋਰ ਕਰ ਦਿੰਦੀਆਂ ਹਨ। ਪਰ ਸਬਜੀ ਖਾਣ ਵਾਲਾ ਆਦਮੀ ਪਹਿਲਾਂ ਭਾਵੇਂ ਸ਼ਾਂਤੀ ਸ਼ਾਂਤੀ ਦੀ ਰਟ ਲਾਈ ਰਖੇ ਪਰ ਖੂਨ ਨੂੰ ਵੇਖਕੇ ਉਸ ਦਾ ਖੂਨ ਜੋਸ਼ ਵਿਚ ਆ ਜਾਂਦਾ ਹੈ ਤੇ ਨਿਸ਼ਚੇ ਹੀ ਜਿਤ ਪ੍ਰਾਪਤ ਕਰ ਲੈਂਦਾ ਹੈ।

ਚੁਕ ਲਈ ਧੌਣ ਲਗਰਾਂ ਨੇ,
ਤੁਰ ਪਈਆਂ ਵਲ ਆਕਾਸ਼ ਦੇ,
ਹੋ ਗਈ ਹਰਿਆਵਲ,
ਅੰਦਰ, ਬਾਹਰ, ਕੰਧਾਂ ਤੇ,
ਕੋਠਿਆਂ ਤੇ ਛਤਾਂ ਤੇ ਛੱਨਾਂ ਤੇ,
ਢਾਰਿਆਂ ਤੇ ਮਹਲਾਂ,
ਤੇ ਮਾੜੀਆਂ ਅੰਦਰ।

ਹੋ ਗਈ ਬਹਾਰ ਪੂਰਬ,
ਪੱਛਮ, ਦੱਖਣ, ਉਤਰ ਵਲ,
ਖਿੜ ਖਿੜਾ ਹਾਸਾ ਹਸਿਆ,
ਗੂੰਜ ਪੈ ਗਈ ਚੌਤਰਫੀਂ।

ਮੈਦਾਨ ਜੰਗਲਾਂ ਸਭ ਹਾਸੇ,
ਦਾ ਉੱਤਰ ਦਿਤਾ।
ਵੱਜੀ ਤੇਰੀ ਢੋਲਕੀ,
ਬੋਲ ਪਏ ਆਸਾ ਸੋਰਠ,
ਕਾਨੜਾ ਕਲਿਆਣ ਗੂਜਰੀ,
ਬਸੰਤ ਨਾਲੇ ਬੋਲੀਆਂ,
ਰਾਗਣੀਆਂ।

ਨਰ ਨਾਰੀ ਗਾਵਿਆਂ,
ਜਪੁ, ਜਾਪੁ,
ਸੋਹਿਲਾ ਰਹਿਰਾਸ,
ਚੰਡੀ, ਉਗ੍ਰਦੰਤੀ,
ਵਾਰ ਆਸਾ ਦੀ,
ਤੇ ਮਿਠੀ ਸੁਖਮਨੀ।

ਗਾਵਿਆ ਨਾਮ,
ਚੌ–ਅਖਰਾ ਜਿਸਤੇ,
ਮਿਹਨਤ ਕੀਤੀ ਸੀ
ਚਾਲੀ ਜੁਗ ਬਾਬੇ ਨਾਨਕ ਨੇ,
ਮੋਇਆਂ ਨੂੰ ਜੀਵਾਣ ਲਈ।

ਮੁਰਦੇ ਉਠ ਪਏ,
ਪਸ਼ੂ, ਪ੍ਰੇਤ, ਜਿਨ, ਭੂਤ,
ਚੁੜੇਲਾ ਡੈਣਾਂ ਬਣ ਗਏ,
ਦੇਵਤੇ ਤੇ ਦੇਵੀਆਂ।

ਤੇਰੇ ਦਰਸ਼ਨਾਂ ਨੂੰ ਤੱਕ,
ਕੰਬੀਆਂ ਸਭ ਅਦੈਵੀ ਸ਼ਕਤੀਆਂ,
ਝੂਠ ਫਰੇਬ,
ਮੱਕਰ, ਦੋਵਾ,
ਗੁਲਾਮੀ, ਪ੍ਰ-ਅਧੀਨਤਾ,
ਪ੍ਰਤੰਤ੍ਰਤਾ ਨਾਲੇ ਸੜ ਸੜਾ,
ਉਠਿਆ ਕਲਿਜੁਗ
ਬਾਪੂ ਇਹਨਾਂ ਸਾਰਿਆਂ ਦਾ।

ਅਜ ਤੂੰ ਵੇਹਲਾ ਵੇਹਲਾ,
ਜਾਪਦਾ ਏਂ, ਜਿਵੇਂ,
ਕਿਰਸਾਨ ਖੇਤ ਘਰ ਲਿਆ,
ਉਡਾਰੂ ਮੰਜ਼ਲ ਤੇ ਪੁਜ
ਮੁੱਨਸਿਫ ਅਦਾਲਤੋਂ ਫਾਰਗ ਹੋ,
ਚਕਰਵਰਤੀ ਸੱਤਾਂ,
ਦੀਪਾਂ ਤੇ ਵਿਜੇ ਪ੍ਰਾਪਤ ਕਰ!

ਅਜੇ ਬੜੇ ਭਾਰੀ,
ਕੰਮ ਤੇਰੇ ਗੋਚਰੇ ਹਨ।

ਇਸ ਮਾਤ ਲੋਕ ਨੂੰ ਬਦੱਲਨਾ,
ਸੁਰ ਲੋਕ, ਇੰਦਰ ਤੇ
ਸ਼ਿਵ ਲੋਕ ਵਿਚ।

ਬਦਲ ਦੇਣਾ ਹੈ ਇਸ ਨਰਕੀ ਧਰਤੀ ਨੂੰ,
ਸੁਰਗੀ ਸੁਰ ਪੁਰੀ ਅੰਦਰ,
ਮਾਰੂ ਹਥਿਆਰ ਸੁਟ,
ਦੇਣੇ ਹਨ ਖਾਰੇ ਸਮੁੰਦਰਾਂ
ਦੀਆਂ ਤੈਹਾਂ ਤੇ,
ਐਟਮ, ਰਾਕਟ, ਮਾਰੂ
ਗੈਸਾਂ ਜਾਣਗੀਆਂ,
ਉਥੇ ਉਨ੍ਹਾਂ ਦੀ,
ਰਖਵਾਲੀ ਲਈ।

ਏਥੇ ਹੋਵੇਗਾ ਧਰਮ ਰਾਜ,
ਰਾਮ ਰਾਜ ਸਤਿਜੁਗ
ਸੁਨਹਿਰੀ ਸੋਮਾਂ।

ਦੁਧ ਘਿਉ ਦੀਆਂ ਵਗਣਗੀਆਂ ਨਹਿਰਾਂ,
ਸ਼ਹਿਦ ਦੇ ਫੁਟਣਗੇ ਸੋਮੇ,
ਅਨਾਜ ਹੋਵੇਗਾ ਲਜਵਾਂ,
ਹਜਾਰੀ ਅੰਬ,
ਬਿਜੋਰੀ ਦਾਖਨ,
ਕੰਧਾਰੀ ਅਨਾਰ,
ਕਸ਼ਮੀਰੀ ਸਿਉ,
ਪਸ਼ੌਰੀ ਬਦਾਮ,
ਚਮਨ ਦੇ ਅੰਗੂਰ,
ਘਰ, ਘਰ, ਗ੍ਰਾਂ, ਗ੍ਰਾਂ, ਸ਼ਹਿਰ,
ਸ਼ਹਿਰ ਦੇਸ ਦੇਸ ਮਿਲਣਗੇ,
ਕਿਸੇ ਵਸਤੂ ਦੀ ਨਾ ਰਹੇਗੀ ਭੁਖ,
ਨਾ ਕਿਸੇ ਵਸਤੂ ਦੀ ਰਹੇਗੀ ਪਿਆਸ।
ਲਾ ਕਮਰ ਕੱਸਾ,
ਹੋ ਜਾ ਜਥੇਬੰਦ,
ਥਾਂ ਥਾਂ ਬਨਾ ਲੈ,
ਸਤਿਗੁਰੂ ਦੇ ਚਰਨ ਡੇਰਾ,
ਦੀਆਂ ਸਭਾਵਾਂ,
ਪਰੁੱਚ ਜਾ ਇਕ ਲੜੀ,
ਵਿਚ।
ਖੜਕੇ ਇਕਤਾਰ
ਮਾਤਾ ਜੀਵਨ ਕੌਰ ਦੇ ਨਗਰ,
ਪੁਜ ਜਾਏ, ਨਰ, ਨਾਰੀਆਂ,
ਬੁਢਿਆਂ, ਬਚਿਆਂ,
ਦੇਸੀਆਂ ਪ੍ਰਦੇਸੀਆਂ,
ਦੇ ਹਿਰਦੇ ਅੰਦਰ।
ਓਏ ਕੂਕਿਆ ! ਬੀਰਾ ਕੂਕਿਆ !!
ਲਾਈ ਬੈਠੀ ਦੁਨੀਆਂ,
ਤੇਰੇ ਤੇ ਆਸਾਂ,
ਤਕ ਰਹੀ ਤੇਰੇ ਵੱਲ।
ਬਦਲਦੇ ਤਕਦੀਰ,
ਤੂੰ ਸੂਰਾਂ, ਤੂੰ ਦਾਤਾ,
ਤੂੰ ਭਗਤ, ਤੂੰ ਸਿਖ
ਪੂਰੇ ਸੂਰੇ ਸਤਿਗੁਰੂ ਦਾ,
ਤੇ ਸੰਸਾਰ ਦਾ ਪੂਰਾ ਗੁਰੂ !

# ਗੀਤ !

—ਕਾਕਾ ਸੁਖਲਣ ਸਿੰਘ 'ਦਿਲਬਰ'

ਮੇਰੇ ਸ਼ੇਰ ਪੰਜਾਬੀ ਨੌ-ਜਵਾਨਾ !
ਛੋਹਦੇ ਕੋਈ ਨਵਾਂ ਤਰਾਨਾ !

ਮਾਨ ਹੈ ਤੇਰੇ ਤੇ ਸਾਰੇ ਪੰਜਾਬ ਨੂੰ।
ਮਾਨ ਹੈ ਤੇਰੇ ਤੇ ਫੁਲ ਗੁਲਾਬ ਨੂੰ।
ਤੂੰ ਹੋਵੀਂ ਨਾ ਬੇ-ਧਿਆਨਾ।
ਮੇਰੇ ਸ਼ੇਰ ਪੰਜਾਬੀ ਨੌ-ਜਵਾਨਾ।

ਤੂੰ ਪਾਕੀਆਂ ਨੂੰ ਚਣੇ ਚਬਾਏ।
ਤੂੰ ਚੀਨੀਆਂ ਦੇ ਛਕੇ ਛੁਡਾਏ।
ਨਾ ਅੜਿਆ ਕੋਈ ਜਰਵਾਨਾ
ਮੇਰੇ ਸ਼ੇਰ............

ਖੜਿਆ ਤੋਪ ਅਗੇ ਹਿੱਕ ਤਾਨ।
ਦੇਸ਼ ਦੇ ਬਦਲੇ ਵਾਰੀ ਜਾਨ।
ਤੇਰੀ ਹਕੀਕਤ ਬਣੀ ਹੈ ਫਸਾਨਾ।
ਮੇਰੇ ਸ਼ੇਰ...............

ਤੂੰ ਊਧਮ ਸਿੰਘ ਦਾ ਵੀਰ ਹੈ।
ਤੂੰ ਯੋਧਾ ਤੇ ਬਲਬੀਰ ਹੈ।
ਤੂੰ ਹੈਂ ਦੇਸ਼ ਦਾ ਪਰਵਾਨਾ।
ਮੇਰੇ ਸ਼ੇਰ ਪੰਜਾਬੀ ਨੌ-ਜਵਾਨਾ।

# ਅਜ ਦਾ ਨਾਮਧਾਰੀ —ਤੇ— ਪਿਛੋਕੜ !!

—ਸੰਤੋਖ ਸਿੰਘ 'ਸਾਜਨ'

ਅਜ ੧੧੦ ਸਾਲ ਹੋ ਚੁਕੇ ਹਨ, ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਜਾਈ ਸਿਖੀ ਦੀ ਵਿਗੜ ਰਹੀ ਹਾਲਤ ਵੇਖਕੇ ਸ੍ਰੀ ਭੈਣੀ ਸਾਹਿਬ ਵਿਖੇ ਸੰਮਤ ੧੯੧੪ ਦੀ ਵੈਸਾਖੀ ਨੂੰ ਖੰਡੇ ਦਾ ਅੰਮ੍ਰਿਤ ਛਕਾਕੇ ਨਾਮਧਾਰੀ ਪੰਥ ਦੀ ਸਾਜਨਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਤਰਾਂ ਇਸਤੋਂ ਪਹਿਲਾਂ ੧੭੫੬ ਵਿਚ ਹਿੰਦੂ ਮਜ਼ਹਬ ਧਰਮ ਚੋਂ ਖਾਲਸਾ ਪੰਥ ਨੂੰ ਜਨਮ ਦਿਤਾ। ਮੁਰਦਿਆਂ ਵਿਚ ਜਾਨ ਪੈਦਾ ਕਰਨ ਵਾਲੀ ਅੰਮ੍ਰਿਤ ਦੀ ਦਾਤ ਬਖਸ਼ੀ ਅਤੇ ਦੁਨੀਆਂ ਚੋਂ ਨਿਆਰਾ ਪੰਥ ਕਰਨ ਵਾਸਤੇ ਪੰਜਾਂ ਕਕਿਆਂ ਦੀ ਰਹਿਤ ਦਸੀ। ਪਰ ਸਮੇ ਦਾ ਚਕਰ ਪਲਟਾ ਖਾਣ ਕਾਰਨ ਸਿਖ ਆਪਣੇ ਸਿਖੀ ਅਸੂਲਾਂ ਨੂੰ ਛਡ ਗਏ। ਜੋ ਪੰਜਾ ਕਕਿਆਂ ਦੀ ਰਹਿਤ ਸੀ ਸਿੰਘ ਉਸਦੀ ਰਾਖੀ ਦੀ ਥਾਂ ਉਸ ਉਤੇ ਹਥ ਅਜ਼ਮਾਕੇ ਆਪਣੇ ਆਪ ਵਿਚ ਵਡਿਤਣ ਸਮਝਨ ਲਗੇ। ਕੇਸਾਂ ਦੀ ਬੇਅਦਬੀ ਕਰ ਸਿਖੀ ਦੀ ਮੋਹਰ ਨੂੰ ਵਿਗਾੜਦਿਆਂ ਰਤੀ ਭਰ ਚੀਸ ਨਾ ਮੰਨਦੇ। ਉਸ ਸਮੇ ਦੀ ਸਿਖੀ ਹਾਲਤ ਨੂੰ ਤਕ ਕੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :

ਕੋਊਦਾੜ੍ਹੀਹੀਉਖਾੜੈਂ ਮੂਛੈਂ ਫਾੜੈਂ ਝਾੜਨਜਿਉ
ਪੂਛੈਂ ਸੇਤ ਦਾੜ੍ਹੈਂ ਕਈ ਸਾੜ੍ਹੈਂ ਦਵਾਲਾਇਹੈਂ।
ਸਿਖਨ ਕੇ ਪੂਤ ਮਜ਼ਬੂਤ, ਸਿੰਘ ਨਾਮਵਾਰੇ
ਹਾਇ ਵੇ ਕਸਾਈ ਰਹੇ ਸਿਖੀਗਊ ਘਾਇਹੈਂ।

ਇਸ ਸਿਖੀ ਦੀ ਹਾਲਤ ਨੂੰ ਬਚਾਣ ਲਈ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਰਦਾ ਰੂਹਾਂ ਵਿਚ ਮੁੜ ਸ਼ਕਤੀ ਪੈਦਾ ਕੀਤੀ। ਓਹਨਾਂ ਨੇ ਥੋੜੇ ਜਿਹੇ ਸਮੇ ਵਿਚ ਇਲਾਕੇ ਦਾ ਦੌਰਾ ਕਰਕੇ ਦੇਸ਼ ਭਰ ਵਿਚ ਜਾਗਰਤੀ ਲੈ ਆਂਦੀ। ਓਹਨਾਂ ਦੇ ਦੀਦਾਰ ਵਿਚ ਅਜਿਹੀ ਕਸ਼ਸ਼ ਸੀ ਕਿ ਹੰਕਾਰੀ ਪੁਰਸ਼ ਵੀ ਓਹਨਾਂ ਸਾਹਮਣੇ ਆਣਕੇ ਆਪਣੇ ਕिਬਰ ਦਾ ਕਿੰਗਰਾ ਢਾਹ ਬੈਠਦਾ ਅਤੇ ਅਗੋਂ ਲਈ ਨਾਮਧਾਰੀ ਅਸੂਲਾਂ ਦਾ ਪਕਾ ਧਾਰਨੀ ਬਣਕੇ ਗੁਰੂ ਚਰਨਾਂ ਦਾ ਭੌਰਾ ਬਣ ਜਾਂਦਾ।

ਉਸ ਸਮੇ ਦੇ ਸਿਖਾਂ ਵਿਚ ਗੁਰੂ ਬਚਨ ਤੋਂ ਕੁਰਬਾਨ ਤੇ ਉਸਨੂੰ ਮੰਨਣ ਦੀ ਏਨੀ ਸ਼ਕਤੀ ਸੀ। ਨਮੂਨੇ ਵਜੋਂ ਸ੍ਰੀਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਆਪਣੇ 'ਜੁਗ ਪਲਟਾਊ ਸਤਿਗੁਰੂ' ਪੁਸਤਕ ਵਿਚ ਅਨੰਦਪੁਰ ਹੋਲੇ ਤੇ ਜਾਣਦਾ ਜ਼ਿਕਰ ਕਰਦਿਆਂ ਲਿਖਦੇ ਹਨ।

ਸਤਿਗੁਰੂ ਜੀ ਆਪਣੇ ਸੂਬਿਆਂ ਅਤੇ ਹਜ਼ਾਰਾਂ ਸਿਖਾਂ ਸਮੇਤ ੧੯ ਮਾਰਚ ੧੮੬੭ਨੂੰ ਸ੍ਰੀਅਨੰਦਪੁਰ ਦੀ ਜੂਹ ਵਿਚ ਦਾਖਲ ਹੋਏ। ਰਸਤੇ ਵਿਚ ਹੀ ਸਰਕਾਰੀ ਅਫਸਰਾਂ ਦਾ ਕੈਂਪ ਸੀ। ਜਿਥੇ ਜਾ ਕੇ ਅਕਾਸ਼ ਗੂੰਜਾਊ ਜੈਕਾਰੇ ਛਡੇ ਗਏ, ਜਿਨ੍ਹਾਂ ਦੀ ਧੁਨ ਸੁਣ ਕੇ ਸਾਰੇ ਅਫਸਰ ਕੈਂਪ ਤੋਂ ਬਾਹਰ ਨਿਕਲ ਆਏ।

ਸਤਿਗੁਰੂ ਜੀ ਨੇ ਆਪਣੀ ਸਜੀ ਬਾਂਹ ਉਤਾਂਹ ਕੀਤੀ ਤਾਂ ਫੌਜੀ ਮਰਯਾਦਾ ਅਨੁਸਾਰ ਹਜ਼ਾਰਾਂ ਨਾਮਧਾਰੀਆਂ ਦਾ ਜਲੂਸ ਇਕਦਮ ਰੁਕ ਗਿਆ ਤੇ ਉਸ ਵਕਤ ਦੇ ਸਿਖ ਇਉਂ (ਡਿਸਿਪਲਨ) ਅਸੂਲ ਨੂੰ ਧਿਆਨ ਵਿਚ ਰਖਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਨੂੰ ਉਹ ਦੇਣ ਦਿਤੀ ਹੈ, ਜਿਸਦਾ ਮੁਲ ਕਿਸੇ ਕੀਮਤ ਤੇ ਵੀ ਚੁਕਾਇਆ ਨਹੀਂ ਜਾ ਸਕਦਾ। ਓਹਨਾਂ ਆਪਣੇ ਦੇਸ਼ ਨੂੰ ਗੁਲਾਮੀ ਦੇ ਜੂਲੇ ਹੇਠੋਂ ਮੁਕਤ ਕਰੌਣ ਲਈ ਅੰਗਰੇਜ਼ ਹਕੂਮਤ ਨਾਲ ਬਾਈਕਾਟ ਕੀਤਾ। ਕਚਿਹਰੀਆਂ ਰੇਲਾਂ ਡਾਕ ਤੇ ਨਹਿਰਾਂ ਦੇ ਪਾਣੀ ਦਾ ਵੀ ਬਾਈਕਾਟ ਕਰ ਦਿਤਾ। ਜਿਸ ਕਾਰਨ ਸੁਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਨਾ-ਮਿਲਵਰਤਨ ਦੇ ਚਲਾਏ ਅੰਦੋਲਨ ਨੂੰ ਕਿਸੇ ਤਰਾਂ ਵੀ ਦਬਾ ਨਾ ਸਕੀ ਤੇ ਆਖਰ ਸਮਾ ਪਾਕੇ ਇਹ ਦੇਸ਼ ਅਜ਼ਾਦ ਹੋ ਗਿਆ।

ਅਜ ਅਸੀਂ ਉਸ ਨਾ-ਮਿਲਵਰਤਨ ਲਹਿਰ ਨੂੰ ਹਰ ਥਾਂ ਪੜ੍ਹਦੇ ਤੇ ਲਿਖਦੇ ਹਾਂ ਪਰ ਇਸਦੀ ਕਾਮਯਾਬੀ ਦੇ ਭਾਵ ਨੂੰ ਸ਼ਾਇਦ ਚੰਗੀਤਰਾਂ ਨਾ ਜਾਣਦੇ ਹੋਈਏ। ਸਾਡੀ ਸਮਝੇ ਤਾਂ ਇਸਦਾ ਸਾਰਾ ਦਾਰੋ-ਮਦਾਰ ਸਿਰਫ ਇਸ ਗਲ ਤੇ ਹੀ ਹੈ ਕਿ ਸਿਖਾਂ ਦਾ ਸਿਖੀ ਅਸੂਲਾਂ ਨੂੰ ਸਹੀ ਢੰਗ ਨਾਲ ਨਿਭਾਉਣਾ। ਉਸ ਵਕਤ ਦੇ ਸਿਖਾਂ ਵਿਚ ਇਹ ਸਭ ਤੋਂ ਵਡੀ ਸਿਫਤ ਸੀ ਕਿ ਜੋ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਖ ਚੋਂ ਬਚਨ ਕਹਿ ਦਿਤਾ, ਉਸਨੂੰ ਸਿਰ ਧੜ ਦੀ ਬਾਜ਼ੀ ਲਾਕੇ ਵੀ ਪੂਰਿਆਂ ਕੀਤਾ। ਜਿਸਦੀਆਂ ਮਿਸਾਲਾਂ ਪਰਤਖ ਰੂਪ ਵਿਚ ਸਾਡੇ ਸਾਹਮਣੇ ਹਨ।

ਅੰਮ੍ਰਿਤਸਰ ਦੇ ਬੁਚੜਾਂ ਨੂੰ ਕਤਲ ਕਰਕੇਗਊਆਂ ਦੇ ਰਸੇ ਲਾਹ ਕੇ ਸਿੰਘ ਤੁਰ ਆਏ ਪਰ ਕਿਸੇ ਨੂੰ ਕੁਝ ਪਤਾ ਨਾ ਲਗਾ। ਅੰਗਰੇਜ਼ ਸਰਕਾਰ ਆਪਣਾ ਸਾਰਾ ਜਤਨ ਲਾ ਥਕਨ ਤੇ ਵੀ ਦੋਸ਼ੀਆਂ ਦੀ ਸੂਹ ਨਾ ਲਾ ਸਕੀ ਪਰਆਪਣੀ ਹਕੂਮਤਨੂੰਕਾਇਮ ਰਖਣ ਵਾਸਤੇ ਬੇ-ਦੋਸ਼ਿਆਂ ਨੂੰ ਹੀ ਫਾਂਸੀ ਦਾ ਹੁਕਮ ਸੁਨਾ ਦਿਤਾ। ਇਧਰ ਇਹਨਾਂ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਆਨ ਕੀਤੇ ਅਤੇ ਓਹਨਾਂ ਨੇ ਇਸ ਕੇਸ ਬਾਰੇ ਪੁਛਿਆ। ਸਿੰਘਾਂ ਨੇ ਸਭ ਸਚ ਸਚ ਕਹਿ ਦਿਤਾ। ਜਿਸਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ ਸਿੰਘੋ ! ਬੀ ਕੋਈ ਬੀਜੇ ਅਤੇ ਬੋਹਲ ਕੋਈ ਲੈ ਆਵੇ। ਜਿਸਤੋਂ ਭਾਵ ਕਿ ਕਤਲ ਤੁਸੀਂ ਕਰੋ ਤੇ ਸਜ਼ਾ ਕੋਈ ਭੁਗਤੇ ਇਹ ਠੀਕ ਨਹੀਂ। ਤੁਸੀਂ ਆਪਣੀ ਸਜ਼ਾ ਆਪ ਭੁਗਤੋ, ਅਤੇ ਬੇ-ਦੋਸ਼ਿਆਂ ਨੂੰ ਬਰੀ ਕਰਾ ਦਿਉ।

ਸਤਿਗੁਰੂ ਜੀ ਦੇ ਇਸ ਬਚਨ ਨੂੰ ਸਿੰਘਾਂ ਨੇ ਬਿਨਾਂ ਹੀਲ ਹੁਜਤ ਖਿੜੇ ਮਥੇ ਪਰਵਾਨ ਕੀਤਾ ਅਤੇ ਹਾਕਮ ਸਾਹਮਣੇ ਆਪਣੇ ਦੋਸ਼ ਦਾ ਸਬੂਤ ਦੇ ਹਸਦਿਆਂ ਫਾਂਸੀ ਦੇ ਰਸੇ ਨੂੰ ਚੁੰਮਿਆ।

ਇਹ ਬਚਨ ਮੰਨਣ ਦੀ ਵਡਿਆਈ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮੇਹਰ ਦੀ ਨਿਗਾਹ ਨਾਲ ਸ: ਮੰਗਲ ਸਿੰਘ ਜਿਹਾਂ ਨੂੰ ਕਾਇਲ ਕਰ ਦਿਤਾ। ਜਿਨ੍ਹਾਂ ਦੀ ਤੜਪ ਵਿਛੜਨ ਤੇ ਵਧਦੀ, ਜੋ ਸਾਰੀਉਮਰਾਗੁਰੂ ਘਰ ਜੋਗੇਹੀ ਹੋਗਏ। ਗੁਰੂ ਜੀ ਦੇ ਪ੍ਰੇਮ ਪਿਆਰ ਤੋਂ ਸਦਕੇ ਹੁੰਦੇ ਪਰਦੇਸ ਵਿਚ ਜਾ ਕੇ ਆਪਣੇ ਸਰੀਰ ਨੂੰ ਕਸ਼ਟਾਂ ਦੇ ਮੂੰਹ ਝੋਕਕੇ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਰਹੇ।

ਏਧਰ ਅੰਗਰੇਜ਼ ਹਕੂਮਤ ਨੇ ਅਜ਼ਾਦੀ ਦੀ ਮਰ ਚੁਕੀ ਅੱਗ ਨੂੰ ਬੁਝਾਣ ਦੀਆਂ ਆਸਾਂ ਵਿਚ ਸ੍ਰੀ ਭੈਣੀ ਸਾਹਿਬ ਦੀ ਡਿਉੜੀ ਅਗੇ ਕਰੀਬ ੫੦ ਸਾਲ ਤਕ ਪੁਲਿਸ ਚੌਂਕੀ ਬਿਠਾਈ ਰਖੀ। ਕਿਸੇ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਦੀ ਆਗਿਆ ਨਾ ਮਿਲਦੀ। ਸਿਖਾਂ ਨੂੰ ਦੀਦਾਰ ਦੀ ਤੜਪ ਨੂੰ ਠੰਢਿਆਣ ਲਈ ਕਈ ਕਈ ਦਿਨ ਭੈਣੀ ਸਾਹਿਬ

ਦੇ ਟਿਬਿਆਂ ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾਂ ਪੈਂਦਾ। ਪਰ ਆਪਣੇ ਸਿਖੀ ਅਸੂਲਾਂ ਤੋਂ ਰੰਚ ਭਰ ਵੀ ਨਾ ਥਿੜਕਦੇ। ਸਿਰ ਤੇ ਸਭ ਆਈਆਂ ਔਕੜਾਂ ਨੂੰ ਸਹਿਕੇ ਵੀ ਸਿਖੀ ਅਸੂਲਾਂ ਤੇ ਪੂਰਾ ਉਤਰਦੇ।

ਕਹਿਰਾਂ ਦੀ ਤਪਸ਼ ਖਤਮ ਹੋਈ, ਜ਼ੁਲਮਾਂ ਦਾ ਜਾਲਾ ਖੁਰਨਾ ਸ਼ੁਰੂ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਾਪ ਸੌਹਵੇਂ ਜ਼ੁਲਮੀ ਅੱਖ ਚੁੰਧਿਆ ਗਈ ਅਤੇ ਜੋ ਅੰਗਰੇਜ਼ ਨਾਮਧਾਰੀਆਂ ਨੂੰ ਦੁਖ ਦੇਣ ਵਿਚ ਮਾਣ ਸਮੱਝਦੇ ਸਨ। ਓਹਨਾਂ ਪਛਮੀ ਅਫਸਰਾਂ ਨੇ ਆਪਣੇ ਸਿਰ ਤੋਂ ਟੋਪ ਲਾਹਕੇ ਵਡ-ਪ੍ਰਤਾਪੀ ਨੂੰ ਸਲਾਮ ਕੀਤੀ।

ਇਸ ਪਿਛਲੇ ਸਮੇ ਦੇ ਦੌਰਾਨ ਸਾਡੇ ਨਾਮਧਾਰੀ ਪੰਥ ਵਿਚ ਉਹ ਰਤਨ ਪੈਦਾ ਹੋਏ ਜਿੰਨਾਂ ਦੀ ਰੋਸ਼ਨੀ ਚੁਫੇਰੇ ਨੂੰ ਤਾਂ ਕੀ ਦੁਨੀਆਂ ਨੂੰ ਸੁਚੱਜਾ ਰਾਹ ਵਿਖੌਣ ਵਿਚ ਮਦਦ ਕੀਤੀ। ਸੰਤ ਬੂਰੀ ਵਾਲੇ, ਸੰਤ ਆਲਾ ਸਿੰਘ ਜੀ ਵਰਗੇ ਹੋਰ ਵੀ ਅਨੇਕਾਂ ਪੈਦਾ ਸੰਤ ਹੋਏ। ਜਿਨ੍ਹਾਂ ਦੀ ਲਿਵ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲੋਂ ਕਦੇ ਵੀ ਨਾ ਟੁਟਦੀ।

ਨਾਮਧਾਰੀ ਪੰਥ ਦਾ ਪਰਚਾਰ ਕਰਨ ਵਾਲੇ ਰਾਗੀ ਜਥੇਦਾਰ ਪ੍ਰਚਾਰਕ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਨਿਧਾਨ ਸਿੰਘ ਜੀ ਆਲਿਮ, ਜਥੇਦਾਰ ਸੰਤ ਅਤਰ ਸਿੰਘ ਜੀ। ਇਹ ਜਿਥੇ ਵੀ ਜਾਕੇ ਨਾਮਧਾਰੀ ਪੰਥ ਦਾ ਪਰਚਾਰ ਕਰਦੇ ਲੋਕ ਘਰ ਬਾਹਰ ਵਿਸਾਰ ਕੇ ਇਹਨਾਂ ਦੇ ਮਗਰ ਲਗ ਤੁਰਦੇ। ਅਰਸ਼ੀ ਫਰਿਸ਼ਤਾ ਤੇ ਆਲਿਮ ਜੀ ਦੀਆਂਤਕਰੀਰਾਂ ਦੋਖੀਆਂ ਦਾ ਮੂੰਹ ਬੰਦ ਕਰ ਦੇਂਦੀਆਂ। ਦੀਵਾਨਾਂ ਵਿਚ ਮਸਤਾਨਿਆਂ ਦੀ ਭਰਮਾਰ ਹੁੰਦੀ। ਰਾਗੀਆਂ ਦੀਆਂ ਮਸਤ ਸੁਰਾਂ ਬੈਕੁੰਠ ਦੀ ਸ਼ਾਂਤੀਧੂਹ ਲਿਆਉਂਦੀਆਂ। ਹਰ ਮਨ ਸਤਿਗੁਰੂ ਦੇ ਚਰਨਾਂ ਨਾਲ ਲਿਵਲੀਨ ਦਿਖਾਈ ਦੇਂਦਾ। ਸੰਤਾਂ, ਜਥੇਦਾਰਾਂ ਦੀ ਜ਼ਬਾਨ ਵਿਚ ਕੋਈ ਮਿਕਨਾਤੀਸੀ ਖਿਚ ਹੁੰਦੀ।

ਪਰ ਅਜ ਦੀ ਹਾਲਤ ਵੇਖਕੇ ਤਰਸ ਔਣੋਂ ਨਹੀਂ ਰਹਿੰਦਾ। ਕੁਝ ਆਪਣੇ ਆਪ ਵਿਚ ਘਾਟ ਮਹਿਸੂਸ ਹੋਣ ਲਗ ਜਾਂਦਾ ਹੈ। ਅਜ ਸਾਡੇ ਦੀਵਾਨਾਂ ਵਿਚ ਮਸਤਾਨਿਆਂ ਦੀ ਭਰਮਾਰ ਨਹੀਂ ਹੁੰਦੀ। ਕੋਈ ਟਾਂਵਾਂ ਟਾਂਵਾਂ ਹੀ ਨਜ਼ਰ ਆਉਂਦਾ ਹੈ। ਜਦੋਂ ਕੋਈ ਦਰਦ ਭਿੰਨੀ ਅਵਾਜ਼ ਆਉਂਦੀ ਹੈ ਜਦੋਂ ਕੋਈ ਵਿਛੋੜੇ ਦੀ ਪੀੜ ਨਾਲ ਚਿਲਾਕੇ ਧੰਨ ਸਤਿਗੁਰੂ ਰਾਮ ਸਿੰਘ ਜੀ ਮਸਤਾਨਾ ਆਖਦਾ ਹੈ। ਸਭ ਸਰੋਤਿਆਂ ਦੀਆਂ ਅਖਾਂ ਓਧਰ ਉਠ-ਦੀਆਂ ਹਨ ਕਿਉਂਕਿ ਇਹ ਅਵਾਜ਼ ਸਰਵੇ ਦੀ ਹੋ ਗਈ ਹੈ।

ਇਸਦੇ ਘਟ ਹੋ ਜਾਣ ਦਾ ਕਾਰਨ ਹੈ ਕਿ ਨਾਮਧਾਰੀ ਅਸੂਲਾਂ ਦੀ ਸਹੀ ਵਰਤੋਂ ਨਾ ਕਰਨੀ।

ਅਜ ਦੁਨੀਆਂ ਦੀ ਹਵਾ ਦਾ ਅਸਰ ਥੋੜਾ ਜਿਹਾ ਸਾਡੇ ਤੇ ਵੀ ਹੋ ਰਿਹਾ ਹੈ ਜਿਸ ਕਾਰਨ ਸਾਡੇ ਪੰਥ ਵਿਚੋਂ ਉਘੇ ਸੰਤ ਘਟਦੇ ਜਾਂਦੇ ਹਨ ਅਤੇ ਅਗੋਂ ਕੋਈ ਪੂਜਨੀਕ ਸੰਤ ਪੈਦਾ ਨਹੀਂ ਹੋ ਰਿਹਾ। ਜਥੇਦਾਰਾਂ ਦੀ ਲੜੀ ਛੋਟੀ ਹੁੰਦੀ ਜਾ ਰਹੀ ਹੈ।

ਅਜ ਜ਼ਮਾਨਾ ਬਹੁਤ ਤਬਦੀਲ ਹੋ ਚੁਕਾ ਹੈ। ਇਸ ਵਿਚ ਪਛਮੀਅਤ ਦਾ ਵਿਕਾਸ ਹੋ ਰਿਹਾ ਹੈ। ਚੋਰੀ ਦਗੇ ਬਾਜ਼ੀ ਪੈਰ ਪਸਾਰ ਰਹੀ ਹੈ ਥਾਂ ਥਾਂ ਤੇ ਕਤਲਾਂ ਦੇ ਕੇਸ, ਰਿਸ਼ਵਤਾਂ ਦਾ ਦੌਰ, ਭਰਿਸ਼ਟਾ-ਚਾਰ ਘਰ ਕਰ ਰਹੇ ਹਨ। ਸਮੇ ਦੀ ਹਵਾ ਤਬਦੀਲ ਹੋ ਚੁਕੀ ਹੈ ਕੋਈ ਕਿਸੇ ਦੀ ਧੀ ਭੈਣ ਨੂੰ ਆਪਣੀ ਨਹੀਂ ਸਮਝਦਾ ਕਿਸੇ ਵਾਸਤੇ ਭਲਾਈ ਦਾ ਕੰਮ ਕਰਨਾ ਜਿਵੇਂ ਨੋਚ ਹੀ ਲਿਆ ਹੁੰਦਾ ਹੈ ਹਰੇਕ ਆਪਣੇ ਪੇਟ ਤੇ ਹਥ ਮਾਰਕੇ ਹੀ ਵੇਖਦਾ ਹੈ। ਕਿਸੇ ਦੁਖੀ ਦੀਆਂ ਸਿਸਕੀਆਂ ਦੀ ਕੋਈ ਪਰਵਾਹ ਨਹੀਂ ਕਰਦਾ। ਕੋਈ ਕਿਸੇ ਭੁਖੇ ਲਈ ਰੋਟੀ ਨੰਗੇ ਲਈ ਕਪੜੇ ਵਲ ਧਿਆਨ ਨਹੀਂ ਦੇਂਦਾ। ਇਹੋ ਹੀ ਕਾਰਨ ਹਨ ਸਾਡੇ ਸਮੁਚੇ ਦੇਸ਼ ਨੂੰ ਹਨੇਰੇ ਦੀ ਖੱਡ ਵਲ ਖਿਚੀ ਤੁਰੇ ਜਾਂਦੇ।

ਨਾਮਧਾਰੀ ਨੌ-ਜੁਆਨੋਂ ! ਸਮਾਂ ਬੇਸ਼ਕ ਸੌ ਵਾਰ ਤਬਦੀਲ ਹੋ ਜਾਵੇ। ਜ਼ਮਾਨਾਂ ਬੇਸ਼ਕ ਕਿੰਨਾ ਵਹਿਣਾਂ

ਵਿਚ ਵਹਿ ਜਾਵੇ । ਪਰ ਤੁਹਾਡੇ ਲਈ ਇਸਦੇ ਨਾਲ ਕਦਮ ਮਿਲਾਕੇ ਦੋ ਪੈਰ ਵੀ ਤੁਰਨਾ ਘਾਟੇ ਵਾਲੀ ਨਹੀਂ ਸਗੋਂ ਸ਼ਰਮ ਵਾਲੀ ਗਲ ਹੈ ਤੁਹਾਡਾ ਪਿਛੋਕੜ ਤੁਹਾਨੂੰ ਇਸ ਗਲ ਤੋਂ ਸੁਚਿਤ ਕਰਦਾ ਹੈ ।

ਤੁਸਾਂ ਸਮੇ ਦੇ ਨਾਲ ਰਲਕੇ ਨਹੀਂ ਤੁਰਨਾ । ਜੇ ਜ਼ਮਾਨਾ ਬਦ-ਚਲਨੀ ਭਰਿਸ਼ਟਾਚਾਰ ਵਲ ਵਧੇ ਤਾਂ ਤੁਸਾਂ ਅੱਖਾਂ ਮੀਟਕੇ ਮਗਰ ਨਹੀਂ ਲਗਨਾ ਸਗੋਂ ਇਸਦੀ ਵਾਗ ਨੂੰ ਹਥ ਵਿਚ ਲੈਕੇ ਇਸ ਨੂੰ ਰਸਾਤਲ ਵਲ ਜਾਂਦੇ ਨੂੰ ਧੂਹ ਕੇ ਉਸ ਪਧਰ ਤੇ ਤੋਰਨਾ ਹੈ ਜਿਧਰੋਂ ਮੁਹੱਬਤ ਦੀ ਮਹਿਕ ਆਉਂਦੀ ਹੋਵੇ । ਜਿਸ ਪਾਸੇ ਪਿਆਰ ਦੇ ਸਾਗਰ ਠਾਠਾਂ ਮਾਰ ਰਹੇ ਹੋਣ, ਇਸ ਨਿਘਰਦੇ ਜ਼ਮਾਨੇ ਦੀ ਅਗਵਾਈ ਕਰਕੇ ਓਥੇ ਪਹੁੰਚਾ ਦਿਉ । ਜਿਥੇ ਨੇਕੀ, ਦਇਆ, ਪਰ-ਉਪਕਾਰ, ਨਿੰਮਰਤਾ, ਮਿਠਾਸ, ਭਲਾਈ ਤੇ ਪ੍ਰੇਮ ਭਗਤੀ ਦੇ ਵੰਨ ਸੁਵੰਨੇ ਧਰਮ ਦੇ ਗਮਲਿਆਂ ਵਿਚ ਫੁਲ ਟਹਿਕ ਰਹੇ ਹੋਣ । ਜਿਥੋਂ ਮਨੁਖ ਨੂੰ ਆਪਣੀ ਜ਼ਿੰਦਗੀ ਨੂੰ ਸਚੇ ਅਰਥਾਂ ਵਿਚ ਜਿਊਣ ਦੀ ਜਾਚ ਆਵੇ । ਜਿਥੇ ਧੋਖਾ, ਠਗੀ, ਫਰੇਬ ਦਾ ਨਾ ਨਿਸ਼ਾਨ ਨਾ ਜਾਪੇ । ਜਿਥੇ ਕੋਈ ਕਿਸੇ ਦੇ ਗਲ ਤੇ ਛੁਰੀ ਨਾ ਚਲਾਏ । ਜਿਥੇ ਕੋਈ ਆਪਣੀ ਕੂੜੀ ਤ੍ਰਿਸ਼ਨਾਂ ਦੀ ਤ੍ਰਿਪਤੀ ਵਾਸਤੇ ਕਿਸੇ ਦੀਆਂ ਬੋਟੀਆਂ ਨੂੰ ਖੁਰਾਕ ਨਾ ਸਮਝੇ । ਜਿਥੇ ਕਿਸੇ ਦੁਖੀ ਦੇ ਤਤੇ ਸਾਹਵਾਂ ਦਾ ਸੇਕ ਨਾ ਹੋਵੇ । ਜਿਥੇ ਕਿਸੇ ਗਊ ਦੀਆਂ ਅਖਾਂ ਵਿਚ ਤਰਸ ਦੀ ਮੰਗ ਨਾ ਹੋਵੇ ।

ਨੌ-ਜੁਆਨੋਂ ! ਅਜ ਸਮਾ ਮੰਗ ਕਰਦਾ ਹੈ ਤੁਹਾਡੀ ਅਗਵਾਈ ਦੀ ਤੁਸੀਂ ਆਪਣੇ ਫਰਜ਼ ਨੂੰ ਨਾ ਭੁਲੋ ਅਤੇ ਆਪਣੇ ਆਪ ਨੂੰ ਸੰਭਾਲੋ ਅਤੇ ਜ਼ਮਾਨੇ ਨੂੰ ਅਗਵਾਈ ਦਿਉ । ਤੁਸੀਂ ਨੌ-ਜੁਆਨ ਖੂਨ ਲੈਕੇ ਅਗੇ ਤੁਰੋ ਤਾਂਕਿ ਜ਼ਮਾਨਾ ਤੁਹਾਡੇ ਮਗਰ ਤੁਰੇ ।

ਪਰ ਇਸ ਗੁਰੂ ਜੀ ਦੇ ਵਾਕ ਨੂੰ ਚੇਤੇ ਜਰੂਰੀ ਰਖਣਾ :

ਅੰਨ੍ਹਾਂ ਆਗੂ ਜੇ ਥੀਐ ਸਭ ਸਾਥ ਮੁਹਾਵੇ ।
ਅੰਧੇ ਕੈ ਰਾਹਿ ਦਸੀਐ ਅੰਧਾ ਹੋਇ ਸੋ ਜਾਇ ।
ਹੋਇ ਸੁਜਾਖਾ ਨਾਨਕਾ ਸੋ ਕਿਉਂ ਉਝੜ ਪਾਇ ।

ਇਸ ਲਈ ਸਭ ਤੋਂ ਪਹਿਲਾਂ ਤੁਸੀਂ ਆਪਣੇ ਆਪਦਾ ਸੁਧਾਰ ਕਰੋ । ਤੁਸੀਂ ਆਪਣੀਆਂ ਵਾਸ਼ਨਾਵਾਂ ਦੇ ਮੂੰਹ ਲਗਾਮ ਦਿਉ ਤੇ ਸਭ ਤੋਂ ਪਹਿਲੋਂ ਤੁਸੀਂ ਆਪਣੇ ਧਰਮ ਨੂੰ ਪਛਾਣੋਂ ! ਭਾਰਤ ਧਰਮਾਂ ਦਾ ਦੇਸ਼ ਹੈ, ਇਸ ਵਿਚ ਸਮੇ ਸਮੇ ਸਿਰ ਅਵਤਾਰਾਂ ਪੀਰਾਂ ਨੇ ਆਣਕੇ ਪ੍ਰੀਵਰਤਨ ਆਂਦਾ ਅਤੇ ਵਿਸ਼ੇ ਵਿਕਾਰਾਂ ਵਿਚ ਸੜਦੀ ਸ੍ਰਿਸ਼ਟੀ ਨੂੰ ਬਚਾਇਆ । ਧਰਮ ਦੇ ਕਾਰਨ ਹੀ ਸਾਡਾ ਭਾਰਤ ਦੇਸ਼ ਦੁਨੀਆਂ ਦੇ ਦੇਸ਼ਾਂ ਚੋਂ ਬਲਵਾਨ ਸੀ । ਧਰਮ ਅਣਖ ਵਾਸਤੇ ਮਹਾਰਾਣਾ ਪ੍ਰਤਾਪ ਸ਼ਿਵਾ ਜੀ ਲੜੇ ।

ਮੀਰਾਂ ਬਾਈ ਆਪਣੇ ਕਰਤਵਾਂ ਤੇ ਉਪਦੇਸ਼ਾਂ ਵਿਚ ਧਰਮ ਤੇ ਕਾਇਮ ਰਹਿਣ ਲਈ ਸੁਨੇਹਾ ਦਿਤਾ । ਜੁਆਨ ਦਿਲੋ !! ਤੁਹਾਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਨੇ ਉਹ ਰਾਹ ਵਿਖਾਇਆ ਹੈ, ਜਿਸਤੇ ਤੁਰਿਆਂ ਤੁਸੀਂ ਭਟਕ ਨਹੀਂ ਸਕਦੇ । ਗਊ-ਗਰੀਬ ਲਈ ਕੁਰਬਾਨ ਹੋਣਾ ੧੨ ਸਾਲ ਦੇ ਬਿਸ਼ਨ ਸਿੰਘ ਨੇ ਸਿਖਾਲ ਦਿਤਾ ਹੈ, ਵਤਨ ਬਦਲੇ ਮਰਨਾ ਸਰਾਭਾ ਤੇ ਭਗਤ ਸਿੰਘ ਦੇ ਸਾਥੀ ਦਸ ਰਹੇ ਹਨ । ਪਰ ਇੰਜ ਲਗਦਾ ਹੈ ਜਿਵੇਂ ਤੁਸੀਂ ਅਜ ਇਹਨਾਂ ਸਾਰੀਆਂ ਗਲਾਂ ਨੂੰ ਅਨ—ਸੁਣੀਆਂ ਕਰ ਰਹੇ ਹੋਵੋ । ਅਜ ਧਾਰਮਕ ਸੰਸਥਾਵਾਂ ਨਾਲੋਂ ਸਿਨਮੇ ਹਾਲ ਵਧੇਰੇ ਰੌਣਕ ਲਗਦੀ ਹੈ । ਅਖਾਂ ਵਿਚ ਸ਼ਹਮ ਦੀ ਥਾਂ ਸ਼ਰਾਰਤ ਦਾ ਨਿਵਾਸ ਹੈ ਅਤੇ ਦਿਲ ਵਿਚ ਦਇਆ ਦੀ ਥਾਂ ਲਾਲਸਾ ਦੀਆਂ ਪਰਛਾਈਆਂ ਹਨ । ਅਜ ਸਾਡਾ ਦੇਸ਼ ਕਈਆਂ ਸੰਕਟਾਂ ਚੋਂ ਲੰਘ ਰਿਹਾ ਹੈ । ਸਾਡੇ ਦੇਸ਼ ਵਿਚ ਕੁਰੀਤੀਆਂ ਫੈਲ ਰਹੀਆਂ ਹਨ । ਤੁਸੀਂ ਆਪਣਾ ਆਪ ਸੰਭਾਲੋ ਤੇ ਇਨ੍ਹਾਂ ਕੁਰੀਤੀਆਂ ਨੂੰ ਕੁਚਲ ਦਿਉ । ਆਪਣੇ ਦੇਸ਼ ਵਿਚ ਸ਼ਾਂਤੀ ਦਾ ਪਰਸਾਰ ਕਰੋ ਤੁਹਾਡੇ ਹਥ ਜ਼ਮਾਨੇ

# ਮਾਨੁਖਤਾ ਦੇ ਪਿਆਰੇ ਨੇ !

—ਬਲਬੀਰ ਸਿੰਘ ਢਿਲੋਂ—

ਇਹਨਾਂ ਵਸਦੇ ਰਸਦੇ ਬਾਗਾਂ 'ਚ,
ਆ ਪਾਰੋਂ ਸੱਤ ਸਮੁੰਦਰਾਂ ਤੋਂ,
ਜਦ ਖਿਜ਼ਾਂ ਨੇ ਡੇਰੇ ਲਾਏ ਸਨ।

ਸਭ ਖੇੜੇ ਖੁਸ਼ੀਆਂ ਖੋਹ ਲਈਆਂ,
ਨਿਰਦੋਸ਼ ਨਿਮਾਣੇ ਫੁਲਾਂ ਤੇ,
ਉਸ ਅੱਗਨੀ ਬਾਣ ਚਲਾਏ. ਸਨ।

ਗਾਵਣ ਜੋ ਗੀਤ. ਆਜ਼ਾਦੀ ਦੇ,
ਉਸ ਬੁਲਬੁਲਾਂ ਪਿੰਜਰੇ ਪਾ ਲਈਆਂ,
ਮਾਲੀ ਨੂੰ ਸੰਗਲ ਲਾਏ ਸਨ।

ਆ ਦੇਸ ਪਵਿਤਰ ਧਰਤੀ ਤੇ,
ਉਹਨਾਂ ਗੋਰੇ ਗੋਰੇ ਹਥਾਂ ਨੇ,
ਕਈ ਕਾਲੇ ਕਰਮ ਕਮਾਏ ਸਨ;

ਉਗਣ, ਪਰ ਮਹਿਕਣ ਹਸਣ ਨਾ,
ਭਾਰਤ ਦੇ ਖਿੜਦੇ ਖੇਤਾਂ 'ਚ,
ਉਹਨਾਂ ਬੀਜ ਅਜੇਹੇ ਸੁਟ ਦਿਤੇ।

ਜੋ ਜਨਮਣ ਅਣਖੀ ਫੁਲਾਂ ਨੂੰ,
ਜੋ ਚਾਹੁਣ ਆਜ਼ਾਦ ਹਵਾਵਾਂ ਨੂੰ,
ਉਹ ਬੂਟੇ ਮੁਢ ਤੋਂ ਪੁਟ ਦਿਤੇ।

ਇਹਨਾਂ ਗੋਰਿਆਂ ਹਿੰਦ ਦੀ ਹਿੱਕ ਉਤੇ,
ਹਿੰਦੂਆਂ ਦੇ ਧਰਮਾਂ ਕਰਮਾਂ ਦੀ—
ਜਦ ਚਿਖਾ ਬਨਾਣੀ ਚਾਹੀ ਸੀ।

ਉਹਨਾਂ ਜ਼ੁਲਮ ਦੀਆਂ ਛੁਰੀਆਂਤਿਖੀਆਂ ਨਾਂਲ,
ਕੋਹ ਕੋਹ ਕੇ ਗਊ ਗਰੀਬਾਂ ਨੂੰ,
ਭਾਰਤ ਦੀ ਰੂਹ ਤੜਫਾਈ ਸੀ।

ਉਸ ਜ਼ਬਰ ਜ਼ੁਲਮ ਦੇ ਰਾਜ ਅੰਦਰ,
ਜੋ ਕਹਿਣ ਕਾਨੂੰਨ ਹਕੂਮਤ ਦੇ,
ਉਹ ਹੀ ਗੱਲ ਕਹਿਣੀ ਪੈਂਦੀ ਸੀ।

ਜੋ ਚਲਣ ਉਲਟ ਕਾਨੂੰਨਾਂ ਦੇ,
ਜੋ ਸਹੇ ਨਾ ਗੋਰਾ ਸ਼ਾਹੀ ਨੂੰ,
ਉਹਨੂੰ ਗੋਲੀ ਸਹਿਣੀ ਪੈਂਦੀ ਸੀ।

ਲੈ ਲੈ ਕੇ ਆੜ ਕਾਨੂੰਨਾਂ ਦੀ,
ਧਰਮੀ ਜਦ ਸੂਲੀ ਟੰਗੇ ਸੀ,
ਉਸ ਗੋਰੇ ਮਹਾਂ ਹਤਿਆਰੇ ਨੇ।

ਵੰਡਣ ਲਈ ਪੀੜ ਮਾਨੁਖਤਾ ਦੀ,
ਤਦ ਭੈਣੀ ਅੰਦਰ ਜਨਮ ਲਿਆ,
ਉਸ ਮਾਨੁਖਤਾ ਦੇ ਪਿਆਰੇ ਨੇ।

---

ਦੀ ਲੋੜ ਹੈ ਜੇ ਤੁਸੀਂ ਚੰਗੇ ਅਮਲਾਂ ਤੇ ਚਲੋਗੇ ਤਾਂ ਜ਼ਮਾਨਾ ਖੁਦ ਬ-ਖੁਦ ਤੁਹਾਡੇ ਮਗਰ ਆਵੇਗਾ। ਤੁਸੀਂ ਆਪਣਾ ਆਪ ਬਲਵਾਨ ਕਰੋ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਸੇ ਅਸੂਲਾਂ ਤੇ ਤੁਰਕੇ ਦੁਨੀਆਂ ਨੂੰ ਸਹੀ ਰਸਤਾ ਵਿਖਾਓ। ਤੁਹਾਡੇ ਕੋਲ ਗੁਰੂ ਹੈ ਅਤੇ ਗੁਰੂ ਵਾਲੇ ਕਦੇ ਭਟਕਦੇ ਨਹੀਂ।

ਸਾਡਾ ਪਿਛੋਕੜ ਸੁਚਾ ਹੀਰਾ ਹੈ। ਪਰ ਅਸੀਂ ਉਸਨੂੰ ਕੁ-ਕਰਮਾਂ ਵਿਚ ਫਸਕੇ ਕੌਡੀ ਦਾ ਰੂਪ ਨਾ ਦੇਈਏ। ਸਗੋਂ ਪਰਚਾਰ ਦੇ ਕਰਤਵਾਂ ਨਾਲ ਚੌਰਾਹੇ ਵਿਚ ਰਖਕੇ ਭੁਲਦੇ ਭਟਕਦੇ ਜ਼ਮਾਨੇ ਨੂੰ ਰਾਹ ਵਿਖਾਈਏ।

—:o:—

# ਦਾਨੀ ਸਤਿਗੁਰੂ !!

—ਸ੍ਰੀ ਰਣਜੀਤ ਸਿੰਘ ਚੰਡੀਗੜ੍ਹ

ਇਕ ਵਾਰ ਦੀ ਗਲ ਹੈ ਮੇਰੇ ਨਾਨੀ ਜੀ ਸਾਖੀ ਸੁਨਾਉਂਦੇ ਹੁੰਦੇ ਸਨ ਕਿ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਬਹੁਤ ਦਾਨੀ ਹੁੰਦੇ ਸਨ। ਉਨ੍ਹਾ ਨੇ ਆਪਣੇ ਲੰਗਰ ਤੇ ਰਸਦ ਆਦਿ ਦੀਆਂ ਚਾਬੀਆਂ ਪਿੰਡ ਦੀ ਇਕ ਜੱਟੀ ਨੂੰ ਦਿਤੀਆਂ ਹੋਈਆਂ ਸਨ। ਕਿਉਂਕਿ ਸਿਖਾਂ ਤੇ ਅੰਗ੍ਰੇਜ਼ਾਂ ਦਾ ਪਹਿਰਾ ਰਹਿੰਦਾ ਸੀ ਕਿ ਜ਼ਿਆਦਾ ਸਿਖ ਸ੍ਰੀ ਭੈਣੀ ਸਾਹਿਬ ਅੰਦਰ ਨਾ ਜਾਣ ਦਿੰਦੇ। ਬੇਬੇ ਜੀਊਣ ਕੌਰ ਜੀ ਵੀ ਲੰਗਰ ਦੀ ਸੇਵਾ ਕਰਿਆ ਕਰਦੇ ਸਨ। ਇਕ ਦਿਨ ਇਕ ਮਾਈ ਆਈ ਤੇ ਬੇਬੇ ਜੀ ਨੂੰ ਕਹਿਣ ਲਗੀ ਕਿ ਮੇਰੇ ਬਚੇ ਬਹੁਤ ਬਿਮਾਰ ਹਨ। ਮੇਰੇ ਕੋਲ ਪੈਸਾ ਕੋਈ ਨਹੀਂ। ਬੜੀ ਮੁਸ਼ਕਲ ਨਾਲ ਪੇਟ ਪਾਲਦੀ ਹਾਂ। ਮੈਨੂੰ ਕਿਸੇ ਸਿਆਣੇ ਨੇ ਕਿਹਾ ਹੈ ਕਿ ਬਚਿਆਂ ਨੂੰ ਚੌਲ ਬਣਾਕੇ ਦੇ। ਮੇਰੇ ਕੋਲ ਪੈਸੇ ਨਹੀਂ ਹਨ। ਸੋ ਤੁਸੀਂ ਕਿਰਪਾ ਕਰੋ ਤੇ ਮੈਨੂੰ ਦੋ ਕੁ ਡੰਗਾਂ ਦੇ ਚੌਲ ਦੇ ਦੇਵੋ। ਬੇਬੇ ਜੀਊਣ ਕੌਰ ਜੀ ਅੰਦਰ ਗਏ ਤੇ ਕੋਈ ਸੱਤ–ਅੱਠ ਸੇਰ ਚੌਲ ਝੋਲੀ ਵਿਚ ਪਾ ਲਿਆਏ ਤੇ ਉਸ ਮਾਈ ਨੂੰ ਦਿਤੇ ਤੇ ਕਿਹਾ : "ਜਾ ਮਾਈ ਜੇ ਕਿਸੇ ਹੋਰ ਚੀਜ਼ ਦੀ ਲੋੜ ਹੋਵੇ ਤਾਂ ਇਹ ਸਤਿਗੁਰੂ ਰਾਮ ਸਿੰਘ ਜੀ ਦਾ ਲੰਗਰ ਸਦਾ ਲਈ ਖੁਲ੍ਹਾ ਹੈ। ਕਿਸੇ ਵੇਲੇ ਵੀ ਆਣ ਕੇ ਕੋਈ ਵੀ ਚੀਜ਼ ਲੈ ਜਾ ਸਕਦੇ ਹੋ।" ਮਾਈ ਧੰਨ ਧੰਨ ਕਰਦੀ ਹੋਈ ਚਲੀ ਗਈ। ਇਹ ਕੌਤਕ ਉਹ ਮਾਈ ਜਟੀ ਜਿਹਦੇ ਕੋਲ ਰਸਦ ਪਾਣੀ ਦੀਆਂ ਚਾਬੀਆਂ ਸਨ, ਉਹ ਦੇਖ ਰਹੀ ਸੀ। ਉਸਦਾ ਮਨ ਹੰਕਾਰਿਆ ਗਿਆ ਸੀ। ਉਸ ਨੇ ਦਿਲ ਵਿਚ ਸੋਚਿਆ ਕਿ ਬੇਬੇ ਜੀ ਨੇ ਮੇਰੇ ਤੋਂ ਬਗੈਰ ਪੁਛੇ ਹੀ ਇਤਨੇ ਚੌਲ ਦੇ ਦਿਤੇ। ਲੰਗਰ ਦੀ ਰਸਤ ਆਦਿ ਦੀ ਤਾਂ ਮੈਂ ਮਾਲਕ ਹਾਂ। ਬਸ ਜਦੋਂ ਇਨਸਾਨ ਹੰਕਾਰਿਆ ਜਾਂਦਾ ਹੈ ਤਾਂ ਉਸ ਦਾ ਅੰਤ ਨੇੜੇ ਹੀ ਹੁੰਦਾ ਹੈ। ਉਸ ਜਟੀ ਮਾਈ ਨੇ ਸਤਿਗੁਰੂ ਹਰੀ ਸਿੰਘ ਜੀ ਅਗੇ ਸ਼ਿਕਾਇਤ ਕੀਤੀ ਕਿ ਬੇਬੇ ਜੀ ਮੇਰੇ ਪੁਛੇ ਤੋਂ ਬਗੈਰ ਹੀ ਅੰਨ ਦੀ ਰਸਤ ਲੁਟਾਉਣ ਲਗ ਪਏ ਹਨ। ਸਤਿਗੁਰੂ ਜੀ ਨੇ ਬੇਬੇ ਜੀ ਨੂੰ ਬੁਲਾਇਆ ਤੇ ਪੁਛਿਆ : "ਕੀ ਆਪ ਨੇ ਕਿਸੇ ਨੂੰ ਬਗੈਰ ਪੁਛਿਆਂ ਹੀ ਚਾਵਲ ਦਿਤੇ ਹਨ।" ਤਾਂ ਬੇਬੇ ਜੀ ਨੇ ਉਤਰ ਦਿਤਾ : 'ਸਚੇ ਪਾਤਸ਼ਾਹ ! ਤੁਸੀਂ ਜਾਣੀ ਜਾਣ ਹੋ। ਇਕ ਗਰੀਬਣੀ ਆਈ ਸੀ। ਉਸ ਦੇ ਬਚੇ ਬਿਮਾਰ ਸਨ। ਉਸ ਨੇ ਮੇਰੇ ਕੋਲੋਂ ਚੌਲ ਮੰਗੇ ਮੈਂ ਦੇ ਦਿਤੇ। ਮੈਂ ਕੋਈ ਚੋਰੀ ਨਹੀਂ ਦਿਤੇ।' ਸਤਿਗੁਰੂ ਜੀ ਬਚਨ ਸੁਣ ਕੇ ਬਹੁਤ ਖੁਸ਼ ਹੋਏ ਤੇ ਮਾਈ ਤੋਂ ਚਾਬੀਆਂ ਲੈਕੇ ਬੇਬੇ ਜੀ ਨੂੰ ਦੇ ਦਿਤੀਆਂ ਤੇ ਕਿਹਾ ਅਗੇ ਤੋਂ ਤੁਸੀਂ ਜਿੰਨਾਂ ਮਰਜ਼ੀ ਦਾਨ ਕਰੋ। ਤੁਹਾਨੂੰ ਕੋਈ ਨਹੀਂ ਰੋਕੇਗਾ। ਇਹ ਸਭ ਕੁਝ ਸਤਿਗੁਰੂ ਰਾਮ ਸਿੰਘ ਜੀ ਦਾ ਹੈ। ਉਹਨਾਂ ਦੇ ਦਿਤੇ ਹੋਏ ਨੂੰ ਉਨ੍ਹਾਂ ਦੇ ਭਗਤ ਹੀ ਵਰਤਾਣਗੇ। ਬੇਬੇ ਜੀ ਬਹੁਤ ਖ਼ੁਸ਼ ਹੋਏ ਤੇ ਸਾਰੀ ਸਾਧ ਸੰਗਤ ਵਿਚ ਗਜਕੇ ਆਖਿਆ: "ਧੰਨ ਹੋ ਧੰਨ ਹੋ ਦਾਨੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ !" ਸ੍ਰੀ ਭੈਣੀ ਸਾਹਿਬ ਵਿਖੇ ਉਹੋ ਲੰਗਰ ਅਜ ਤਕ ਚਲਿਆ ਆ ਰਿਹਾ ਹੈ। ੨੪ ਘੰਟੇ ਲੰਗਰ ਚਲਦਾ ਹੈ ਕਿਸੇ ਨੂੰ ਕੋਈ ਰੁਕਾਵਟ ਨਹੀਂ। ਹਰ ਕੋਈ ਆ ਕੇ ਪ੍ਰਸਾਦਾ ਛਕ ਸਕਦਾ ਹੈ।

# ਸਥਾਨਕ ਜਥਿਆਂ ਬਾਰੇ ਵਿਸ਼ੇਸ਼ ਜਾਣਕਾਰੀ

—ਸੰਤ ਸਿੰਘ 'ਵਿਰਕ' ਕੇਂਦਰੀ ਮੀਤ ਸਕੱਤ੍ਰ

੧. ਨਾਮਧਾਰੀ ਵਿਦਿਅਕ ਜਥਾ ਚੰਡੀਗੜ੍ਹ :—

ਪ੍ਰਧਾਨ : ਸ੍ਰੀ ਜਸਵੰਤ ਸਿੰਘ ਜੀ
ਸਕੱਤ੍ਰ : ਸ੍ਰੀ ਰਨਜੀਤ ਸਿੰਘ ਜੀ "ਹੰਸਪਾਲ"
ਖਜ਼ਾਨਚੀ: ਸ੍ਰੀ ਹਰੀ ਸਿੰਘ ਜੀ

੨. ਨਾਮਧਾਰੀ ਵਿਦਿਅਕ ਜਥਾ ਜੰਮੂ :—

ਸਰਪ੍ਰਸਤ : ਸ੍ਰੀ ਜਗਤ ਸਿੰਘ ਜੀ
ਪ੍ਰਧਾਨ : ਸ੍ਰੀ ਕੁਲਦੀਪ ਸਿੰਘ ਜੀ
ਮੀਤ ਪ੍ਰਧਾਨ : ਸ੍ਰੀ ਅਜੀਤ ਸਿੰਘ ਜੀ
ਸਕੱਤ੍ਰ : ਸ੍ਰੀ ਜਗਦੀਸ਼ ਸਿੰਘ ਜੀ
ਮੀਤ ਸਕੱਤ੍ਰ : ਸ੍ਰੀ ਸੁਰਿੰਦਰ ਪਾਲ ਸਿੰਘ ਜੀ
ਖਜ਼ਾਨਚੀ : ਸ੍ਰੀ ਕੁੰਦਨ ਸਿੰਘ ਜੀ
ਅਡੀਟਰ : ਸ੍ਰੀ ਨਿਰਮਲ ਸਿੰਘ
ਤੇ ਭਜਨ ਸਿੰਘ ਜੀ
ਆਰਗੇਨਾਈਜ਼ਰ : ਸ੍ਰੀ ਗੁਰਦੇਵ ਸਿੰਘ ਜੀ

੩. ਨਾਮਧਾਰੀ ਵਿਦਿਅਕ ਜਥਾ ਰਾਣੀਆਂ :—

ਪ੍ਰਧਾਨ : ਸ੍ਰੀ ਸੰਪੂਰਨ ਸਿੰਘ ਜੀ 'ਮੈਂਬਰ'
ਮੀਤ ਪ੍ਰਧਾਨ : ਸ੍ਰੀ ਬਲਦੇਵ ਸਿੰਘ ਜੀ 'ਮਿਸਤ੍ਰੀ'
ਸਕੱਤ੍ਰ : ਸ੍ਰੀ ਅਮੀਰ ਸਿੰਘਜੀ

ਮੀਤ ਸਕਤ੍ਰ : ਸ੍ਰੀ ਲਖਮੀਰ ਸਿੰਘ ਜੀ 'ਵਿਰਕ'
ਖਜਾਨਚੀ : ਸ੍ਰੀ ਮੁਹਿੰਦਰ ਸਿੰਘ ਜੀ 'ਮਾਸਟਰ'
ਆਡੀਟਰ : ਸ੍ਰੀ ਲਖਬੀਰ ਸਿੰਘ ਜੀ
ਆਰਗੇਨਾਈਜਰ : ਸ੍ਰੀ ਬਲਦੇਵ ਸਿੰਘ ਜੀ 'ਮਿਸਤ੍ਰੀ'

੪. ਨਾਮਧਾਰੀ ਵਿਦਿਅਕ ਜਥਾ ਸ੍ਰੀ ਜੀਵਨ ਨਗਰ :—

ਪ੍ਰਧਾਨ : ਸ੍ਰੀ ਸਾਧੂ ਸਿੰਘ ਜੀ 'ਠੇਕੇਦਾਰ'
ਮੀਤ ਪ੍ਰਧਾਨ : ਸ੍ਰੀ ਸਾਧੂ ਸਿੰਘ ਜੀ 'ਕਿਸਾਨ'
ਸਕਤ੍ਰ : ਸ੍ਰੀ ਮੁਹਿੰਦਰ ਸਿੰਘ ਜੀ 'ਮਾਸਟਰ'
ਮੀਤ ਸਕਤ੍ਰ : ਸ੍ਰੀ ਦਰਸ਼ਨ ਸਿੰਘ ਜੀ
ਖਜਾਨਚੀ : ਸ੍ਰੀ ਜਗਦੀਸ਼ ਸਿੰਘ ਜੀ 'ਡਾਕਟਰ'
ਆਰਗੇਨਾਈਜ਼ਰ : ਸ੍ਰੀ ਅਮਰੀਕ ਸਿੰਘ ਜੀ 'ਮਾਸਟਰ'

੫. ਨਾਮਧਾਰੀ ਵਿਦਿਅਕ ਜਥਾ ਲੁਧਿਆਣਾਂ :—

ਪ੍ਰਧਾਨ : ਸ੍ਰੀ ਜਸਪਾਲ ਸਿੰਘ ਜੀ
ਮੀਤ ਸਕਤ੍ਰ : ਸ੍ਰੀ ਰਾਜਿੰਦ੍ਰ ਸਿੰਘ ਜੀ 'ਪ੍ਰੋਫੈਸਰ'
ਸਕਤ੍ਰ : ਸ੍ਰੀ ਹਰਚੰਦ ਸਿੰਘ ਜੀ
ਮੀਤ ਸਕਤ੍ਰ : ਸ੍ਰੀ ਬਲਜੀਤ ਸਿੰਘ ਜੀ

੬. ਨਾਮਧਾਰੀ ਵਿਦਿਅਕ ਜਥਾ ਜਮਨਾਂ ਨਗਰ :—

ਪ੍ਰਧਾਨ : ਸ੍ਰੀ ਦਲੀਪ ਸਿੰਘ ਜੀ
ਮੀਤ ਪ੍ਰਧਾਨ : ਸ੍ਰੀ ਬਲਬੀਰ ਸਿੰਘ ਜੀ
ਸਕਤ੍ਰ : ਸ੍ਰੀ ਸਵਿੰਦਰ ਸਿੰਘ ਜੀ
ਮੀਤ ਸਕਤ੍ਰ : ਸ੍ਰੀ ਹਰਵੰਤ ਸਿੰਘ ਜੀ 'ਖੋਖਰ'
ਖਜਾਨਚੀ : ਸ੍ਰੀ ਕਿਰਪਾਲ ਸਿੰਘ ਜੀ
ਆਡੀਟਰ : ਸ੍ਰੀ ਸੇਵਾ ਸਿੰਘ ਜੀ

੭. ਨਾਮਧਾਰੀ ਵਿਦਿਅਕ ਜਥਾ ਫ਼ਗਵਾੜਾ :—

ਪ੍ਰਧਾਨ : ਸ੍ਰੀ ਦਿਆਲ ਸਿੰਘ ਜੀ
ਮੀਤ ਪ੍ਰਧਾਨ : ਸ੍ਰੀ ਰਵਿੰਦਰ ਸਿੰਘ ਜੀ
ਸਕਤ੍ਰ : ਸ੍ਰੀ ਸੁਰਜੀਤ ਸਿੰਘ ਜੀ
ਮੀਤ ਸਕਤ੍ਰ : ਸ੍ਰੀ ਟੇਕ ਸਿੰਘ ਜੀ
ਖਜਾਂਨਚੀ : ਸ੍ਰੀ ਰਛਪਾਲ ਸਿੰਘ ਜੀ

੮. ਨਾਮਧਾਰੀ ਵਿਦਿਅਕ ਜਥਾ ਦਿਲੀ :—

ਸਕੱਤ੍ਰ : ਸ੍ਰੀ ਅਜੀਤ ਸਿੰਘ ਜੀ
ਆਰਗੇਨਾਈਜ਼ਰ : ਸ੍ਰੀ ਹਰਵਿੰਦਰ ਸਿੰਘ ਜੀ

੯. ਨਾਮਧਾਰੀ ਵਿਦਿਅਕ ਜਥਾ ਸਿਆੜ :—

ਪ੍ਰਧਾਨ : ਸ੍ਰੀ ਬੀਰ ਸਿੰਘ ਜੀ
ਸਕੱਤ੍ਰ : ਸ੍ਰੀ ਗੁਰਦੇਵ ਸਿੰਘ ਜੀ 'ਮਾਸਟਰ'
ਖਜ਼ਾਨਚੀ : ਸ੍ਰੀ ਮਹਾਂ ਸਿੰਘ ਜੀ
ਆਡੀਟਰ : ਸ੍ਰੀ ਉਜਾਗਰ ਸਿੰਘ ਜੀ

੧੦. ਨਾਮਧਾਰੀ ਵਿਦਿਅਕ ਜਥਾ ਡਾਲਟਨ ਗੰਜ :—

ਪ੍ਰਧਾਨ : ਸ੍ਰੀ ਇੰਦਰ ਸਿੰਘ ਜੀ ਪ੍ਰੋਫੈਸਰ
ਸਕੱਤ੍ਰ : ਸ੍ਰੀ ਪ੍ਰਤਾਪ ਸਿੰਘ ਜੀ
ਮੀਤ ਸਕੱਤ੍ਰ : ਸ੍ਰੀ ਸਤਵਿੰਦਰ ਸਿੰਘ ਜੀ
ਕਨਵੈਨਰ : ਸ੍ਰੀ ਸੁਖਦੇਵ ਸਿੰਘ ਤੇ ਮੋਹਰ ਸਿੰਘ
ਰੀਪੋਰਟਰ : ਸ੍ਰੀ ਸੰਤੋਖ ਸਿੰਘ ਤੇ ਮਹਿੰਦਰ ਸਿੰਘ
ਖਜ਼ਾਨਚੀ : ਸ੍ਰੀ ਪ੍ਰੀਤਮ ਸਿੰਘ ਜੀ
ਜਥੇਦਾਰ : ਸ੍ਰੀ ਸਰੇਂਦਰ ਸਿੰਘ ਜੀ

੧੧. ਨਾਮਧਾਰੀ ਵਿਦਿਅਕ ਜਥਾ ਹਮਾਂਚਲ ਮੰਡੀ :—

ਪ੍ਰਧਾਨ : ਸ੍ਰੀ ਹਰਬੰਸ ਸਿੰਘ ਜੀ
ਮੀਤ ਪ੍ਰਧਾਨ : ਸ੍ਰੀ ਕਰਤਾਰ ਸਿੰਘ ਜੀ
ਸਕੱਤ੍ਰ : ਸ੍ਰੀ ਨਰਿੰਦਰ ਸਿੰਘ ਜੀ
ਮੀਤ ਸਕੱਤ੍ਰ : ਸ੍ਰੀ ਰਾਜਿੰਦਰ ਸਿੰਘ ਜੀ
ਖਜ਼ਾਨਚੀ : ਸ੍ਰੀ ਬਲਦੇਵ ਸਿੰਘ ਜੀ
ਆਡੀਟਰ : ਸ੍ਰੀ ਸੰਤੋਖ ਸਿੰਘ ਜੀ

੧੨. ਨਾਮਧਾਰੀ ਵਿਦਿਅਕ ਜਥਾ ਅੰਮ੍ਰਿਤਸਰ :—

ਪ੍ਰਧਾਨ : ਸ੍ਰੀ ਸਵਰਨ ਸਿੰਘ ਜੀ
ਸਕੱਤ੍ਰ : ਸ੍ਰੀ ਗੁਰਦਿਆਲ ਸਿੰਘ ਜੀ
ਮੀਤ ਸਕੱਤ੍ਰ : ਸ੍ਰੀ ਜਸਪਾਲ ਸਿੰਘ ਜੀ
ਖਜ਼ਾਨਚੀ : ਸ੍ਰੀ ਰਤਨ ਸਿੰਘ ਜੀ
ਪ੍ਰਾਪੇਗੰਡਾ ਸਕੱਤ੍ਰ : ਸ੍ਰੀ ਜਗਦੀਸ਼ ਸਿੰਘ ਜੀ
ਆਰਗੇਨਾਈਜ਼ਰ : ਸ੍ਰੀ ਸੂਰਤ ਸਿੰਘ ਜੀ

## ਸੰਖੇਪ ਇਤਿਹਾਸ :

# ਨਾਮਧਾਰੀ ਵਿਦਿਅਕ ਜਥਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਿਨਾਂ ਨੂੰ ਨੌਜਵਾਨਾਂ ਨਾਲ ਅਥਾਹ ਨਿਘਾ ਪ੍ਰੇਮ ਤੇ ਹਮਦਰਦੀ ਹੈ: ਚਾਹੁੰਦੇ ਹਨ ਕਿ ਨਾਮਧਾਰੀ ਉਚੇ ਤੇ ਸੁਚੇ ਆਚਰਨ ਦੇ ਮਾਲਕ ਹੋਣ। ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਮਿਸ਼ਨ ਤੇ ਚਲਕੇ ਅਮਲੀ ਜੀਵਨ ਜੀਊਣ ਤੇ ਉਹ ਭਲੀ ਭਾਂਤ ਜਾਨਣ ਕਿ ਨਾਮਧਾਰੀ ਅਸੂਲ ਕੀ ਹਨ। ਉਹ ਜਿਥੇ ਕਿਤੇ ਹੋਣ ਉਹਨਾਂ ਤੋਂ ਇਕ ਉਚੇ ਤੇ ਸੁਚੇ ਗੁਣਾਂ ਦੇ ਮਾਲਕ ਪੂਰੇ ਨਾਮਧਾਰੀ ਦੀ ਸੁਗੰਧੀ ਆਵੇ। ਤੇ ਉਹਨਾਂ ਅਸੂਲਾਂ ਦੀ ਵਰਤੋਂ ਕਰਦਿਆਂ ਹੋਇਆਂ ਉਹ ਦੂਜਿਆਂ ਨੂੰ ਸੁਚਜੇ ਤੇ ਵਿਗਿਆਨਕ ਢੰਗ ਨਾਲ ਜਾਣੂ ਤੇ ਪ੍ਰਭਾਵਿਤ ਕਰਨ।

**ਸਥਾਪਤੀ :** ਸੋ ਇਸ ਮਨੋਕਾਮਨਾਂ ਨੂੰ ਅਮਲੀ ਜਾਮਾਂ ਪਹਿਨਾਣ ਲਈ ਸ੍ਰੀ ਸਤਿਗੁਰੂ ਜੀ ਨੇ ਨੌਜਵਾਨਾਂ ਨਾਲ ਪ੍ਰੇਮ ਤੇ ਦਿਲਚਸਪੀ ਦਿਖਾਂਦਿਆਂ ਉਹਨਾਂ ਨੂੰ ਸੰਗਠਤ ਕਰਕੇ ਆਪਣੇ ਆਦਰਸ਼ ਤੋਂ ਜਾਣੂ ਕਰਾਉਣ ਲਈ, ਕਿ ਅਸੀਂ ਕੀ ਹਾਂ ਤੇ ਕਿਸ ਪਾਸੇ ਵਲ, ਅਵੇਸਲੇ ਹੋ, ਅੰਧਾ ਧੁੰਦ ਕਦਮ ਵਧਾਈ ਤੁਰੇ ਜਾ ਰਹੇ ਹਾਂ। ਸਾਡਾ ਜੀਵਨ ਕਿਤਨਾਂ ਕੀਮਤੀ ਅਤੇ ਅਣ-ਮੁਲਾ ਹੈ ਅਸੀਂ ਦੁਨੀਆਂ ਲਈ ਚਾਨਣ ਮੁਨਾਰਾ ਬਨਣਾ ਹੈ। ਇਹ ਦਸਣ ਲਈ ਕਿ ਇਸ ਸਮੇ ਸੰਸਾਰ ਦੈਵੀ ਪ੍ਰਕਾਸ਼ ਖੁਣੋਂ ਅਨੇਰ੍ਹੇ ਵਿਚ ਪਤਾਲੀਂ ਖਡੱਲ ਵਲ ਗਰਕ ਹੋਣ ਲਈ ਕਦਮ ਵਧਾ ਰਿਹਾ ਹੈ। ਅਤੇ ਇਸਦੀ ਰੋਕ ਥਾਮ ਹਿਤ ਉਹਨਾਂ ਸ੍ਰੀ ਭੈਣੀ ਸਾਹਿਬ ਵਿਖੇ ੧ ਸਤੰਬਰ ੧੯੬੨ (੧੬ ਭਾਦਰੋਂ ੨੦੧੯) ਨੂੰ ਪੜ੍ਹੇ ਲਿਖੇ ਨਾਮਧਾਰੀ ਯੁਵਕਾਂ ਦੀ ਇਕ ਵਿਸ਼ੇਸ਼ ਇਕਤਰਤਾ ਬੁਲਾਈ। ਜਿਸ ਵਿਚ ਹਾਜਰੀ ਤਾਂ ਘਟ ਹੀ ਸੀ ਪਰ ਫਿਰ ਵੀ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਸੰਗਠਤ ਕਰਕੇ ਇਸ ਸੰਸਥਾ ਅਥਵਾ ਦਲ ਨੂੰ "ਨਾਮਧਾਰੀ ਵਿਦਿਅਕ ਜਥਾ" ਦੇ ਉਪਨਾਮ ਨਾਲ ਸੁਸ਼ੋਭਤ ਕੀਤਾ।

**ਦੂਜੀ ਵੇਰ :** ਹਰ ਮਨੁਖ ਨੂੰ ਇਕ ਨਹੀਂ ਸਗੋਂ ਅਨੇਕ ਪ੍ਰਕਾਰ ਦੇ ਰੁਝੇਵੇਂ ਘੇਰੀ ਰਖਦੇ ਹਨ। ਸ੍ਰੀ ਸਤਿਗੁਰੂ ਜੀ ਤਾਂ ਫਿਰ ਸਿਰਸ਼ਟੀ ਦੇ ਮਾਲਕ ਸਿਰਜਣ ਹਾਰ ਹੋਏ। ਉਹਨਾਂ ਦੇ ਰੁਝੇਵਿਆਂ ਦਾ ਅੰਦਾਜਾ ਹਰ ਮਨੁਖ ਅਸਾਨੀ ਨਾਲ ਹੀ ਲਾ ਸਕਦਾ ਹੈ ਕਿ ਉਹਨਾਂ ਪਾਸ ਇਕ ੨ ਮਿੰਟ ਵੀ ਕਿਤਨਾ ਕੀਮਤੀ ਹੁੰਦਾ ਹੈ ਤੇ ਇਸੇ ਹੀ ਰੌਲੇ ਰਪੇ ਵਿਚ ਜਾਂ ਹਾਜਰੀ ਘਟ ਹੁੰਦਿਆਂ ਹੋਇਆਂ ਨਾਮਧਾਰੀ ਵਿਦਿਅਕ ਜਥੇ ਦਾ ਦੂਜਾਂ ਵਾਰਸ਼ਕ ਸਮੇਲਨ ਲਗ ਪਗ ਦੋ ਢਾਈ ਸਾਲ ਸ੍ਰੀ ਸਤਿਗੁਰੂ ਜੀ ਦੇ ਰੁਝੇਵੇਂ ਕਾਰਨ ਨਾ ਹੋ ਸਕਿਆ ਅਤੇ ਇਸਦੀ ਤਾਰੀਖ ਅਗੇ ਹੀ ਅਗੇ ਪੈਂਦੀ ਗਈ।

ਅਤਿੰ ਰੁਝੇਵਿਆਂ ਵਿਚੋਂ ਸਮਾਂ ਕਢਕੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਤੇ ਇਹ ਸੰਮੇਲਣ ਦੂਜੀ ਵੇਰ ੩੧ ਮਈ ੧੯੬੫ (੧੮ ਜੇਠ ੨੦੨੪) ਤੋਂ ੬ ਜੂਨ ੧੯੬੫(੨੪ ਜੇਠ ੨੦੨੨) ਤਕ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਮਨਾਇਆ ਗਿਆ। ਜਿਸ ਵਿਚ ਭਾਰਤ ਦੇ ਵਖ ਵਖ ਪ੍ਰਾਂਤਾਂ ਤੋਂ ੧੯੩ ਸਜਣਾ ਨੇ ਹਿਸ਼ਾ ਲਿਆ।

**ਤੀਜੀ ਵੇਰ :** ਇਸ ਸੰਸਥਾ ਤੇ ਕਠਿਨਾਈਆਂ ਦੀਆਂ ਘੜੀਆਂ ਉਹ ਪਹਿਲੀਆਂ ਹੀ ਸਨ ਤੇ ਉਦੋਂ ਜੇ ਸਤਿਗੁਰੂ ਜੀ ਰੁਝੇਵਿਆਂ ਚੋਂ ਛੇਤੀ ਸਮਾਂ ਨਾ ਕਢਦੇ ਤਾਂ ਸ਼ਾਇਦ ਇਸਦੀ ਹੋਂਦ ਵੀ ਸਮਾਪਤ ਹੋ ਗਈ ਹੁੰਦੀ। ਪਰ ਹੁਣ ਸ੍ਰੀ ਸਤਿਗੁਰੂ ਜੀ ਮਿਹਰੇ ਨਿਗਾਹ ਤੇ ਅਪਾਰ ਕ੍ਰਿਪਾ ਨਾਲ ਇਹਦੀ

ਇਕਤ੍ਰਤਾ ਨਾਮਧਾਰੀ ਵਿਦਿਅਕ ਸਮੇਲਣ ਦੇ ਰੂਪ ਵਿਚ ਹਰ ਸਾਲ ਵਿਚ ਮਨਾਈ ਜਾਂਦੀ ਹੈ ਸਗੋ ਭਾਦਰੋਂ ਤੇ ਹੋਲੇ ਮੇਲੇ ਦੇ ਮੇਲਿਆਂ ਸਮੇ ਵੀ ਛੋਟੀਆਂ ਮੋਟੀਆਂ ਇਕਤ੍ਰਤਾਵਾਂ ਹੁੰਦੀਆਂ ਰਹਿੰਦੀਆਂ ਹਨ।

ਇਹਦਾ ਤੀਜਾ ਵਾਰਸ਼ਕ ਸਮੇਲਨ ੨੫ ਮਈ ੧੯੬੬ (੧੨ ਹਾੜ ੨੦੨੩) ਤੋਂ ੨ ਜੂਨ ੧੯੬੬ (੨੦ ਜੇਠ ੨੦੨੩) ਤਕ ਸ੍ਰੀ ਭੈਣੀ ਸਾਹਿਬ ਵਿਖੇ ਬੜੇ ਜੋਰ ਸ਼ੋਰ ਤੇ ਉਤਸ਼ਾਹ ਨਾਲ ਮਨਾਇਆ ਗਿਆ, ਜਿਸ ਵਿਚ ਭਾਰਤ ਦੇ ਵਖ ਵਖ ਹਿਸਿਆ ਤੋਂ ੨੮੦ ਤੋਂ ਉਪਰ ਸਜਣਾਂ ਨੇ ਹਿਸਾ ਪਾਇਆ, ਇਹ ਇਕ ਸਫਲ ਸੰਮੇਲਨ ਸੀ।

**ਕੀ ਕੁਝ ਹੋਇਆ :** ਸ਼ੁਰੂ ਤੋਂ ਹੁਣ ਤਕ ਇਹਨਾਂ ਤਿੰਨਾਂ ਸੰਮੇਲਨਾਂ ਵਿਚ ਕੇਂਦਰੀ ਕਾਰਜ ਕਾਰਨੀ ਸਭਾ ਦੇ ਮੈਂਬਰ ਸ੍ਰੀ ਸਤਿਗੁਰੂ ਜੀਦੀ ਪ੍ਰਵਾਨਗੀ ਰਾਹੀਂ, ਆਮ ਸਜਣਾਂ ਦੀ ਸੂਝ-ਬੂਝ ਹਿਤ, ਹੇਠ ਦਿਤੇ ਅਨੁਸਾਰ ਲਿਖਾ ਪੜ੍ਹੀ ਕਰਦੇ ਰਹੇ, ਜਿਨ੍ਹਾਂ ਨੂੰ ਨਿਯਮ ਜਾਂ ਮਤੇ ਕਿਹਾ ਜਾ ਸਕਦਾ ਹੈ।

## ਨਿਯਮ

ਤੇ

ਕਾਰਵਾਈ

## ਨਾਮਧਾਰੀ ਵਿਦਿਅਕ ਜਥਾ

**ਨੋਟ :** ਇਹ ਨਿਯਮ ਤੇ ਕਾਰਵਾਈ "ਕੇਂਦਰੀ ਕਾਰਜ ਕਾਰਜੀ ਸਭਾ" ਦੇ ਮੈਂਬਰਾਂ ਨੇ ਤਿਆਰ ਕੀਤੀ ਤੇ ਆਮ ਸਭਾ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਪੜ੍ਹਕੇ ਸੁਣਾਈ ਗਈ।

**(੧) ਨਾਮ :** ਇਹ ਸੰਸਥਾ ਦਾ ਨਾਮ "ਨਾਮਧਾਰੀ ਵਿਦਿਅਕ ਜਥਾ" ਹੋਵੇਗਾ।

**(੨) ਮੁਖ ਕਾਰਯਾਲਯ :** ਇਹ ਸੰਸਥਾ ਦਾ ਮੁਖ ਕਾਰਯਾਲਯ ਸ੍ਰੀ ਜੀਵਨ ਨਗਰ ਜਿਲਾ ਹਿਸਾਰ ਹੋਵੇਗਾ।

**(੩) ਮੰਤਵ :** (ੳ) ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਦਾਂ ਦ੍ਰਿੜ੍ਹਤਾ ਨਾਲ ਪਾਲਣ ਕਰਨਾਂ।

(ਅ) ਪੜ੍ਹੇ ਲਿਖੇ ਨੌਜਵਾਨਾਂ ਨੂੰ ਸੰਗਠਤ ਕਰਨਾਂ, ਉਹਨਾਂ ਵਿਚ ਨਾਮਧਾਰੀ ਆਚਾਰ ਤੇ ਵਿਚਾਰ ਦਾ ਵਿਕਾਸ ਕਰਨਾਂ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਕਰਨਾਂ।

(ੲ) ਪੰਥ ਅੰਦਰ ਸੁਚੱਜੇ ਡਿਸਿਪਲਨ ਦਾ ਵਿਕਾਸ ਕਰਨਾ। ਦੋ ਵਡੇ ਸਲਾਨਾਂ ਮੇਲਿਆਂ ਦਾ ਪ੍ਰਬੰਧ, ਉਥੋਂ ਦੇ ਮੁਖੀਆਂ ਦੀ ਸਹਾਇਤਾ ਲਈ ਕਰਨਾਂ, ਸਥਾਨਕ ਮੇਲਿਆਂ ਵਾਸਤੇ ਨੇੜੇ ਦੇ ਜਥੇ ਦੀ ਸਹਾਇਤਾ ਕਰਨਾ।

(ਸ) ਤਾਲੀਮ, ਬੀਮਾਰੀ ਤੇ ਬੇਕਾਰੀ ਵਿਚ ਨਾਮਧਾਰੀਆਂ ਤੇ ਗੈਰ-ਨਾਮਧਾਰੀਆਂ ਦੀ ਸਰਗਰਮ ਮਦਦ ਕਰਨਾਂ।

(ਹ) ਆਮ ਮਿਲਵਰਤੋਂ ਵਾਸਤੇ ਸਦਾ ਤਿਆਰ ਰਹਿਣਾਂ।

(ਕ) ਨਾਮਧਾਰੀ ਮਤ ਦਾ ਵਿਗਿਆਨਕ ਢੰਗ ਨਾਲ ਪ੍ਰਚਾਰ ਕਰਨਾਂ, ਨਾਮਧਾਰੀ ਨੌਜਵਾਨਾਂ ਨੂੰ ਜਥੇਬੰਦ ਕਰਨਾ ਅਤੇ ਵਿਦਿਆਲੇ, ਪੁਸਤਕਾਲੇ, ਪੁਸਤਕਾਂ, ਕੈਲੰਡਰ,

ਸੇਵਾ ਪ੍ਰਬੰਧ ਤੇ ਔਸ਼ਧਾਲੇ ਆਦਿ ਸਥਾਪਤ ਤੇ ਤਿਆਰ ਕਰਨਾਂ।

(ਖ) ਗੈਰ ਨਾਮਧਾਰੀਆਂ ਨਾਲ ਆਪਣੇ ਅਸੂਲਾਂ ਤੇ ਕਾਇਮ ਰਹਿਕੇ, ਸ਼ੁਭ ਇਛਕਾਂ ਨੂੰ ਅਮਲੀ ਮਿਲਵਰਤਨ ਦੇਣਾਂ।

(ਗ) ਕੌਮੀ ਤੇ ਕੌਮਾਂਤਰੀ ਰਾਜਨੀਤਕ ਸਮਸਿਆਵਾਂ ਉਤੇ ਨਾਮਧਾਰੀ ਵਿਦਿਅਕ ਜਥੇ ਦੇ ਕੇਂਦਰ ਵਲੋਂ ਪ੍ਰਵਾਨਤ ਦ੍ਰਿਸ਼ਟੀ ਕੋਣ ਉਤੇ ਪੁਰਜ਼ੋਰ ਅਮਲ ਕਰਨਾਂ ਤੇ ਕਰਵਾਣਾਂ।

(ਘ) ਵਿਸ਼ਵ ਧਰਮ ਸਮਾਨਤਾ, ਵਿਸ਼ਵ ਸ਼ਾਂਤੀ ਤੇ ਗਊ ਰਖਿਆ ਦੇ ਸੰਬੰਧ ਵਿਚ ਸੁਚੇਤ ਜਤਨ ਕਰਨਾਂ।

**(੪) ਸ਼ਾਖਾਵਾਂ :** (ੳ) ਹਰ ਐਸੀ ਥਾਂ ਤੇ, ਜਿਥੇ ਦਸ ਜਾਂ ਦਸ ਤੋਂ ਵਧ ਪੜ੍ਹੇ ਲਿਖੇ ਸਜਣ ਹੋਣਗੇ, ਸਥਾਨਕ ਜਥਾ ਕਾਇਮ ਕੀਤਾ ਜਾਵੇਗਾ।

(ਅ) ਇਹ ਜਥੇ ਮਾਸਿਕ ਜਾਂ ਛੋਟੀਆਂ ਇਕਤ੍ਰਤਾਵਾਂ ਕਰਕੇ ਮਹਾਂ ਪੁਰਖਾ ਦੇ ਜੀਵਨਾਂ ਤੇ ਨਾਮਧਾਰੀ ਅਸੂਲਾਂ ਨੂੰ ਕਵਿਤਾਵਾਂ, ਭਾਸ਼ਨਾਂ ਤੇ ਲੇਖਾਂ ਰਾਹੀਂ ਪੇਸ਼ ਕਰਕੇ ਵਿਚਾਰ ਵਟਾਂਦਰਾ ਕਰਨਗੇ।

(ੲ) ਇਹ ਜਥੇ ਆਲੇ ਦੁਆਲੇ ਨੂੰ ਪ੍ਰਭਾਵਤ ਕਰਨ ਹਿਤ ਸਮਾਜ ਸੇਵਾ ਲਈ ਵੀ ਸਮਾਂ ਕਢਿਆ ਕਰਨਗੇ।

(ਸ) ਹਰ ਜਥੇ ਦੇ ਕੰਮ ਨੂੰ ਫੁਰਤੀਲਾ ਤੇ ਯੋਗ ਬਣਾਉਣ ਲਈ ਅਤੇ ਦੂਜਿਆਂ ਜਥਿਆਂ ਨਾਲ ਤਾਲਮੇਲ ਰਖਣ ਲਈ ਕੇਂਦਰ ਦੇ ਪ੍ਰਧਾਨ ਸਾਹਿਬ ਜਾਂ ਤਾਂ ਆਪ ਸਥਾਨਕ ਜਥਿਆਂ ਦਾ ਦੌਰਾ ਕਰਿਆ ਕਰਨਗੇ ਜਾਂ ਕਿਸੇ ਯੋਗ ਸਜਣ ਨੂੰ ਉਥੇ ਘਲਿਆ ਕਰਨਗੇ।

(ਹ) ਜਥਿਆਂ ਦੀਆਂ ਵਖ ਵਖ ਖੇਡਾਂ ਦੀਆਂ ਟੀਮਾਂ ਕੇਂਦਰ ਦੇ ਆਦੇਸ਼ ਅਨੁਸਾਰ ਤਿਆਰ ਕਰਵਾਈਆਂ ਜਾਣਗੀਆਂ ਅਤੇ ਵਾਰਸ਼ਕ ਸੰਮੇਲਨ ਸਮੇ ਖੇਡ ਤੇ ਭਾਸ਼ਨ ਮੁਕਾਬਲੇ ਕਰਵਾਕੇ ਹੌਸਲਾ ਵਧਾਣ ਹਿਤ ਇਨਾਮ ਦਿਤੇ ਜਾਇਆ ਕਰਨਗੇ। ਜਥੇ "ਨਾਮਧਾਰੀ ਵਿਦਿਅਕ ਟੀਮ" ਦੇ ਨਾਮ ਹੇਠ ਹਾਕੀ, ਵਾਲੀਬਾਲ, ਕਬੱਡੀ, ਫੁਟਬਾਲ ਤੇ ਰੱਸਾ ਆਦਿ ਦੀਆਂ ਟੀਮਾਂ ਬਣਾਨਗੇ।

(੧) ਇਕਤ੍ਰਤਾਵਾਂ ਦੇ ਪ੍ਰੋਗਰਾਮਾਂ ਨੂੰ ਵਧ ਤੋਂ ਵਧ ਦਿਲਚਸਪ ਬਨਾਉਣ ਲਈ ਕਵਿਤਾ ਤੇ ਹੋਰ ਵਿਸ਼ੇਸ਼ ਵਿਸ਼ਿਆਂ ਉਪਰ ਇਨਾਮ ਰਖਕੇ ਵਿਚਾਰਾਂ ਪੇਸ਼ ਹੋਇਆ ਕਰਨਗੀਆਂ।

(੨) ਕ੍ਰਮਵਾਰ ਬਦਲਕੇ ਮਹੀਨੇ ਦੀ ਅੰਤ ਦੀ ਇਕਤ੍ਰਤਾ ਵਿਚ ਮਹੀਨੇ ਭਰ ਦੀਆਂ ਪ੍ਰਾਦੇਸ਼ਕ ਤੇ ਅੰਤਰ-ਰਾਸ਼ਟਰੀ ਖਬਰਾਂ ਇਕਤਰ ਕਰਕੇ, ਹਰ ਸਜਣ ਦੀ ਜਾਣਕਾਰੀ ਹਿਤ ਸੁਣਾਈਆਂ ਜਾਣਗੀਆਂ।

(੩) ਹਰ ਮੈਂਬਰ ਨਾਲ ਯੋਗਤਾ ਅਨੁਸਾਰ ਵਰਤਾਉ ਕਰਕੇ ਸਨੇਹ ਦਾ ਪਾਤਰ ਬਣਾਇਆ ਜਾਵੇ, ਘਟ ਯੋਗਤਾ ਵਾਲੇ ਮੈਂਬਰਾਂ ਦੀ ਖਾਸ ਤੇ ਅਲਗ ਇਕਤ੍ਰਤਾ ਬੁਲਾਈ ਜਾਵੇ।

(੪) ਕੇਂਦਰ ਵਲੋਂ ਹਰ ਮਹੀਨੇ ਨਵੇਂ ਤੋਂ ਨਵਾਂ ਵਿਸ਼ਾ ਵਿਚਾਰ ਵਟਾਂਦਰੇ ਹਿਤ

ਭੇਜਿਆ ਜਾਇਆ ਕਰੇਗਾ, ਜਿਸਤੇ ਉਹ ਮਹੀਨਾਂ ਭਰ ਵਿਚਾਰ ਪ੍ਰਗਟ ਕਰਦੇ ਰਹਿਣਗੇ।

(੫) ਹਰ ਵਿਸ਼ੇ ਦੇ ਅੰਤਲੇ ਸਿਟੇ ਦੀ ਇਕ ਪ੍ਰਤੀ ਕੇਂਦਰ ਨੂੰ ਰਿਕਾਰਡ ਤੇ ਰੀਪੋਰਟ ਹਿਤ ਭੇਜੀ ਜਾਇਆ ਕਰੇਗੀ।

(੬) ਹਰ ਅਧਿਕਾਰੀ ਅਥਵਾ ਮੈਂਬਰ ਅੰਦਰ ਸਤਿਕਾਰ ਅਤੇ ਪ੍ਰੇਮ ਭਾਵਨਾਂ ਦਾ ਹੋਣਾਂ ਅਤੀ ਜ਼ਰੂਰੀ ਹੈ, ਉਹ ਆਪਣੇ ਜੀਵਨ ਨੂੰ ਅਮਲੀ ਰੂਪ ਦੇਣ ਤਾਕਿ ਦੂਸਰਿਆਂ ਤੇ ਚੰਗਾ ਪ੍ਰਭਾਵ ਪਵੇ।

(੭) ਕੰਮ ਕਰਨ ਦੀ ਲਗਨ ਤੇ ਸੇਵਾ ਭਾਵ ਰਖਣ ਵਾਲੇ ਮਾਇਕ ਪਖੋਂ ਮਜਬੂਰ ਮੈਂਬਰਾਂ ਨੂੰ ਜਾਂ ਇਕ ਤੋਂ ਵਧ ਭਰਾਵਾਂ ਦੇ ਮੈਂਬਰ ਹੋਣ ਦੀ ਦਸ਼ਾ ਵਿਚ ਇਕਤ੍ਰਤਾ ਕਰਕੇ ਲੋੜ ਅਨੁਸਾਰ ਚੰਦੇ ਵਿਚ ਮੁਆਫੀ ਜਾਂ ਛੋਟ ਦਿਤੀ ਜਾ ਸਕਦੀ ਹੈ।

(੮) ਸ਼ੰਕੇ ਨਵਿਰਤ ਕਰਨ ਲਈ ਸਥਾਨਕ ਜਥੇ ਸਮਾਂ ਕਢਣਗੇ। ਇਸ ਕਾਰਜ ਹਿਤ ਲੋੜ ਅਨੁਸਾਰ ਉਹ ਬਜ਼ੁਰਗਾਂ, ਯੋਗ ਸਜਣਾਂ ਤੇ ਸਮੇ ਸਮੇ ਸ੍ਰੀ ਸਤਿਗੁਰੂ ਜੀ ਦੀ ਵੀ ਮਦਦ ਲੈਣਗੇ।

(੯) ਨਗਰਾਂ ਵਿਚ ਪੁਰਬਾਂ ਤੇ ਸਮਾਗਮਾਂ ਸਮੇ ਕੀਰਤਨ, ਜਾਲੂਸ ਆਦਿ ਵਿਚ ਜਥਾ ਪੂਰਨ ਨਾਮਧਾਰੀ ਪਹਿਰਾਵੇ ਦਾ ਧਾਰਨੀ ਬਣਕੇ ਸ਼ਬਦ ਕੀਰਤਨ ਵਿਚ ਸਹਿਯੋਗ ਦੇਵੇਗਾ। ਇਹ ਪ੍ਰਭਾਵ ਪਾਣ ਤੇ ਪ੍ਰਚਾਰ ਕਰਨ ਦਾ ਸੁਚੱਜਾ-ਤੋਂ-ਸੁਖਾਵਾਂ ਸਾਧਨ ਸਿਧ ਹੋਵੇਗਾ।

(੧੦) ਜਥੇ ਆਪਣੇ ਪੁਸਤਕਾਲੇ ਕਾਇਮ ਕਰਨਗੇ, ਜਿਸ ਵਿਚ ਨਾਮਧਾਰੀ ਸਾਹਿਤ ਦੇ ਨਾਲ ਨਾਲ ਅਸ਼ਲੀਲ ਸਾਹਿਤ ਤੋਂ ਬਿਨਾਂ ਦੂਸਰੇ ਧਰਮਾਂ ਬਾਰੇ ਚੋਟੀਆਂ ਲੇਖਕਾਂ ਦੀਆਂ ਵੀ ਰਚਨਾਵਾਂ ਹੋਣਗੀਆਂ।

**(੫) ਮੈਂਬਰ :** (ੳ) ਦਸਵੀਂ ਪਾਸ ਤੇ ਇਸਤੋਂ ਉਪਰ ਯੋਗਤਾ ਰਖਣ ਵਾਲਾ ਹਰ ਸਜਣ ਜਾਂ ਘਟੋ ਘਟ ਪੰਜਾਬੀ ਦਾ ਜਾਣੂੰ ਇਸਦਾ ਮੈਂਬਰ ਬਣ ਸਕਦਾ ਹੈ।

(ਅ) ਕੇਂਦਰੀ ਕਾਰਜ ਕਾਰਨੀ ਦੇ ੧੧ ਮੈਂਬਰ ਹੋਣਗੇ, ਜਿਵੇਂ:–ਪ੍ਰਧਾਨ, ਮੀਤ ਪ੍ਰਧਾਨ, ਸਕੱਤਰ, ਮੀਤ ਸਕਤ੍ਰ, ਖਜਾਨਚੀ, ਆਡੀਟਰ ਤੇ ਹੋਰ ਪੰਜ ਮੈਂਬਰ।

(ੲ) ਸਥਾਨਕ ਜਥੇ ਆਪਣੀ ਲੋੜ ਅਨੁਸਾਰ ਅਹੁਦੇਦਾਰ ਚੁਣਨਗੇ।

(ਸ) ਕੇਂਦਰੀ ਕਾਰਜ ਕਾਰਨੀ ਸਭਾ ਦੀ ਇਕਤਰਤਾ ਮਹੀਨੇ ਜਾਂ ਦੋ ਮਹੀਨੇ ਬਾਦ ਜਾਂ ਘਟੋ ਘਟ ਹਰ ਵਡੇ ਮੇਲੇ ਵਾਰਸ਼ਕ ਸੰਮੇਲਨ, ਭਾਦਰੋਂ ਦਾ ਮੇਲਾ ਤੇ ਹੋਲੇ ਸਮੇ ਜਰੂਰ ਹੋਇਆ ਕਰੇਗੀ!

(ਹ) ਆਮ ਸੰਮੇਲਨ ਦੀ ਇਕਤ੍ਰਤਾ ਸਾਲ ਵਿਚ ਇਕਵਾਰ ਜਰੂਰ ਹੋਏਗੀ, ਜਿਸਦਾ ਸਮਾਂ ਤੇ ਸਥਾਨ ਸਤਿਗੁਰੂ ਜੀ ਦੀ ਇਛਾ ਤੇ ਨਿਰਭਰ ਹੋਏਗਾ।

**(੬) ਫੰਡ :**–ਇਸ ਸੰਸਥਾ ਦਾ ਮੈਂਬਰ ਬਨਣ ਲਈ ੧) (ਇਕ ਰੁਪਿਆ) ਮਹੀਨਾ ਫੀਸ ਹੋਏਗੀ। ਜਿਸਦਾ ਅਧਾ ਭਾਗ (ਅਠ ਆਨੇ) ਸਥਾਨਕ ਜਥੇ ਰਖਣਗੇ ਤੇ ਬਾਕੀ ਰਕਮ ਕੇਂਦਰ ਨੂੰ ਭੇਜੀ ਜਾਏਗੀ। ਲੋੜ ਅਨੁਸਾਰ ਉਗਰਾਹੀਆਂ ਵੀ ਕੀਤੀਆਂ ਜਾਣਗੀਆਂ

ਤਾ ਕਿ ਕੇਂਦਰ ਪਾਸ ਸਥਾਈ ਫੰਡ ਕਾਇਮ ਰਹੇ, ਜਿਸ ਨੂੰ ਅਚਾਨਕ ਲੋੜ ਆ ਪੈਣ ਸਮੇ ਵਰਤਿਆ ਜਾ ਸਕੇ।

**(੭) ਜ਼ਿਮੇਵਾਰੀਆਂ:** (ੳ) ਪ੍ਰਧਾਨ : ਇਕਤ੍ਰਤਾਵਾਂ ਦੀ ਪ੍ਰਧਾਨਗੀ ਕਰਨਾਂ। ਸਮੁਚੇ ਪ੍ਰਬੰਧਕ ਅਤੇ ਸੰਸਥਾ ਦੀ ਦੇਖ ਰੇਖ ਕਰਨਾਂ। ਕੇਂਦਰੀ ਫੰਡ ਅਤੇ ਸੰਸਥਾ ਦੇ ਕੇਂਦਰੀ ਫੈਸਲਿਆਂ ਦੀ ਮਨਜ਼ੂਰੀ ਦੇਣਾਂ। ਸਕਤ੍ਰ ਦੀ ਹਰ ਤਰਾਂ ਮਦਦ ਕਰਨਾਂ। ਪ੍ਰਧਾਨ ੫੦) ਪੰਜਾਹ ਰੁਪੈ ਇਕ ਚੀਜ਼ ਤੇ ਇਕਵਾਰ ਖਰਚ ਕਰ ਸਕੇਗਾ।

(ਅ) ਮੀਤ ਪ੍ਰਧਾਨ : ਪ੍ਰਧਾਨ ਦੀ ਸਹਾਇਤਾ ਕਰਨਾਂ ਤੇ ਉਸਦੀ ਗੈਰਹਾਜਰੀ ਵਿਚ ਪ੍ਰਧਾਨਗੀ ਦੇ ਫਰਜ਼ ਨਿਭਾਉਣੇ।

(ੲ) ਸਕਤ੍ਰ : ਸੰਸਥਾ ਨਾਲ ਸੰਬੰਧਤ ਲਿਖਾ ਪੜ੍ਹੀ ਕਰਨੀ। ਇਕਤਰਤਾਵਾਂ ਦੇ ਖਰੜੇ ਤਿਆਰ ਕਰਨੇ ਤੇ ਕਾਰਵਾਈ ਨੂੰ ਰਜਿਸਟਰਾਂ ਤੇ ਲਿਖਣਾਂ। ਜਥੇ ਨੂੰ ਉਨਤ ਕਰਨ ਲਈ ਯੋਗ ਸੁਝਾਉ ਦੇਣੇ ਤੇ ਪ੍ਰਧਾਨ ਨਾਲ ਮਿਲਕੇ ਅਗਵਾਈ ਕਰਨੀ। ਸਾਰਾ ਖਰਚ ਸਕਤ੍ਰ ਤੇ ਖਜਾਨਚੀ ਦੀ ਰਾਹੀਂ ਹੋਵੇਗਾ। ਸਕਤਰ ੨੫) ਪੰਜੀ ਰੁਪੈ ਇਕ ਚੀਜ਼ ਤੇ ਇਕ ਸਮੇ ਖਰਚ ਕਰ ਸਕੇਗਾ।

(ਸ) ਮੀਤ ਸਕਤਰ : ਸਕਤ੍ਰ ਦੀਆਂ ਜ਼ਿਮੇਵਾਰੀਆਂ ਵਿਚ ਮਦਦ ਕਰਨੀ ਤੇ ਉਸਦੀ ਗੈਰ ਹਾਜਰੀ ਵਿਚ ਉਸਦੇ ਫਰਜ ਪੂਰੇ ਕਰਨੇ।

(ਹ) ਖਜਾਨਚੀ : ਖਜਾਨੇ ਦੀ ਸੰਭਾਲ ਤੇ ਹਿਸਾਬ ਕਿਤਾਬ ਰਖਣਾਂ। ਛਿਮਾਹੀ ਤੇ ਸਾਲਾਨਾਂ ਰਿਪੋਰਟ ਦੇਣਾਂ। ਮੈਂਬਰਾਂ ਦਾ ਰਜਿਸਟਰ ਰਖਣਾਂ।

(ਕ) ਆਡੀਟਰ : ਜਥੇ ਦੇ ਹਿਸਾਬ ਕਿਤਾਬ ਦੀ ਪੜਤਾਲ ਹਰ ਮਹੀਨੇ ਕਰੇਗਾ।

**(੮) ਸੰਸ਼ੋਧਨ :** ਜਥੇ ਦੀ ਵਿਧਾਨ ਵਿਚ ਤਬਦੀਲੀਆਂ ਕਰਨ ਲਈ ਆਮ ਸਭਾ ਦੀ ਦੋ ਤਿਹਾਈ ਹਾਜਰੀ ਜ਼ਰੂਰੀ ਹੋਏਗੀ ਤੇ ਉਸ ਵਿਚ ਬਹੁ ਸੰਮਤੀ ਨਾਲ ਕੋਈ ਵੀ ਸੰਸ਼ੋਧਨ ਕੀਤਾ ਜਾ ਸਕੇਗਾ।

**ਜ਼ਰੂਰੀ :** —ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਸੰਸਥਾ ਦੇ ਹਰ ਅੰਕਾਂ ਲਈ ਲਾਜ਼ਮੀ ਹੋਏਗੀ।

**(੯) ਸਾਹਿਤ ਵਿਕਾਸ :** (ੳ) ਹਰ ਸਾਲ ਸੰਮੇਲਨ ਉਪ੍ਰੰਤ ਘਟੋ ਘਟ ਇਕ ਪੁਸਤਕ ਸਾਹਿਤ ਵਿਕਾਸ ਹਿਤ ਛਾਪੀ ਜਾਇਆ ਕਰੇਗੀ।

(ਅ) ਨੌਜਵਾਨਾਂ ਨੂੰ ਉਤਸ਼ਾਹਿਤ ਕਰਨ ਲਈ ਉਹਨਾਂ ਦੀ ਰਚਨਾਵਾਂ ਯੁਵਕ-ਅੰਕ ਦੇ ਨਾਂ ਹੇਠ ਛਪਵਾਈਆਂ ਜਾਇਆ ਕਰਨਗੀਆਂ।

(ੲ) ਪੁਸਤਕ ਛਾਪਣ ਲਈ ਖਰਚ ਦਾ ਅੰਦਾਜਾ ਲਾਉਣ ਹਿਤ "ਅੰਦਾਜਾ ਕਮੇਟੀ" ਬਣਾਈ ਗਈ ਜਿਸਦੇ ਮੈਂਬਰ ਇਹ ਹਨ :

(੧) ਸ੍ਰੀ ਪ੍ਰੀਤਮ ਸਿੰਘ ਜੀ ਕਵੀ ਸ੍ਰੀ ਜੀਵਨ ਨਗਰ
(੨) ਸ੍ਰੀ ਬਲਬੀਰ ਸਿੰਘ ਜੀ ਢਿਲੋਂ ਸ੍ਰੀ ਜੀਵਨ ਨਗਰ
(੩) ਸ੍ਰੀ ਪ੍ਰੀਤਮ ਸਿੰਘ ਜੀ ਜੰਮੂ
(੪) ਸ੍ਰੀ ਸਵਰਨ ਸਿੰਘ ਜੀ ਸਨੇਹੀ ਸ਼ਾਹਪੁਰ

(ਸ) ਯੁਵਕ-ਅੰਕ ਕਢਣ ਲਈ ਦੋ 'ਸੰਪਾਦਕ ਮੰਡਲਾਂ' ਦੀ ਸੰਥਾਪਨਾਂ ਕੀਤੀ ਗਈ, ਜਿਸਦੇ ਸ੍ਰੀ ਜੀਵਨ ਨਗਰ ਤੇ ਦਿਲੀ ਵਿਚ ਦਫਤਰ ਹੋਣਗੇ। ਦਿਲੀ ਵਿਚ ਅੰਕ ਭਾਰਤੀ ਜੀ ਦੇ ਸਹਿਯੋਗ ਨਾਲ ਛਪੇਗਾ ਤੇ ਸ੍ਰੀ ਜੀਵਨ ਨਗਰ ਵਿਖੇ ਮਾ: ਨਿਹਾਲ ਸਿੰਘ ਜੀ ਦੇ ਸਹਿਯੋਗ ਨਾਲ ਛਪੇਗਾ। ਸੰਪਾਦਕ ਮੰਡਲਾਂ ਦੇ ਮੈਂਬਰ ਇਹ ਹੋਣਗੇ :

(੧) ਦਿਲੀ:—ਸ੍ਰੀ ਅਜੀਤ ਸਿੰਘ ਜੀ ਦਿਲੀ
ਸ੍ਰੀ ਪ੍ਰੀਤਮ ਸਿੰਘ ਜੀ ਜੰਮੂ
ਸ੍ਰੀ ਯਸ਼ਪਾਲ ਸਿੰਘ ਜੀ ਦਿਲੀ

(੨) ਸ੍ਰੀ ਜੀਵਨ ਨਗਰ : ਪ੍ਰੋ: ਹਾਕਮ ਸਿੰਘ ਜੀ ਸ੍ਰੀ ਜੀਵਨ ਨਗਰ
ਸ੍ਰੀ ਦਲੀਪ ਸਿੰਘ ਜੀ ਜਮਨਾ ਨਗਰ
ਸ੍ਰੀ ਸਵਰਨ ਸਿੰਘ ਜੀ ਸ਼ਾਹਪੁਰ

(ਹ) ਇਹਨਾਂ ਦੋਹਾਂ ਸੰਪਾਦਕ ਮੰਡਲਾਂ ਦੇ ਵਖੋ ਵਖ ਸਕਤ੍ਰ ਹੋਣਗੇ :

(੧) ਦਿਲੀ : ਸ੍ਰੀ ਯਸ਼ਪਾਲ ਸਿੰਘ ਜੀ ਦਿਲੀ

(੨) ਸ੍ਰੀ ਜੀਵਨ ਨਗਰ : ਸ੍ਰੀ ਸਵਰਨ ਸਿੰਘ ਜੀ ਸਨੇਹੀ ਸ਼ਾਹਪੁਰ

(ਕ) ਛਾਪੀ ਜਾਣ ਵਾਲੀ ਹਰ ਚੀਜ ਨੂੰ ਅੰਤਿਮ ਰੂਪ ਦੇਣ ਲਈ ਸੰਪਾਦਕ ਮੰਡਲ ਇਕਤਰ ਹੋਣਗੇ।

(ਖ) ਛਾਪੇ ਜਾਣ ਵਾਲੇ ਹਰ ਸਾਹਿਤ ਦੀ ਅੰਤਿਮ ਪ੍ਰਵਾਨਗੀ "ਨਾਮਧਾਰੀ ਸਾਹਿਤ ਪ੍ਰਕਾਸ਼ਨ ਦੇਵੇਗੀ। ਜਿਸਨੂੰ ਜਲਦੀ ਨਾਮਧਾਰੀ ਵਿਦਿਅਕ ਜਥੇ ਦੇ ਅਧੀਨ ਕਰ ਲਿਆ ਜਾਵੇਗਾ।

(ਗ) ਦੋਵੇਂ ਸੰਪਾਦਕ ਮੰਡਲ ਕੇਂਦਰੀ ਕਾਰਜ ਕਾਰਨੀ ਸਭਾ ਦੇ ਅਧੀਨ ਕੰਮ ਕਰਨਗੇ।

## (੧੦) ਡ੍ਰਾਫਟ ਕਮੇਟੀ :

(੧) ਮਾ: ਨਿਹਾਲ ਸਿੰਘ ਜੀ—ਸ੍ਰੀ ਜੀਵਨ ਨਗਰ
(੨) ਸ੍ਰੀ ਹਰਵਿੰਦਰ ਸਿੰਘ ਜੀ—ਦਿਲੀ
(੩) ਸ੍ਰੀ ਸੁਖਬੀਰ ਸਿੰਘ ਜੀ—ਦਿਲੀ
(੪) ਸ੍ਰੀ ਮਨਮੋਹਨ ਸਿੰਘ ਜੀ—ਦਿਲੀ
(੫) ਸ੍ਰੀ ਮਹਿੰਦਰ ਸਿੰਘ ਜੀ—ਮੰਡੀ
(੬) ਸ੍ਰੀ ਪ੍ਰੋ: ਇੰਦਰ ਸਿੰਘ ਜੀ—ਡਾਲਟਨ ਗੰਜ
(੭) ਸ੍ਰੀ ਦਲੀਪ ਸਿੰਘ ਜੀ—ਜਮਨਾ ਨਗਰ
(੮) ਸ੍ਰੀ ਕਰਤਾਰ ਸਿੰਘ ਜੀ—ਹੱਠੀਆਂ
(੯) ਸ੍ਰੀ ਸਵਰਨ ਸਿੰਘ ਜੀ—ਸ਼ਾਹਪੁਰ
(੧੦) ਸ੍ਰੀ ਜਗਦੀਸ਼ ਸਿੰਘ ਜੀ—ਜੰਮੂ
(੧੧) ਸ੍ਰੀ ਸੁਰਿੰਦਰ ਸਿੰਘ ਜੀ—ਜੰਮੂ
(੧੨) ਸ੍ਰੀ ਪ੍ਰੀਤਮ ਸਿੰਘ ਜੀ—ਜੰਮੂ
(੧੩) ਸ੍ਰੀ ਮਹਿਲ ਸਿੰਘ ਜੀ—ਫੀਰੋਜ਼ਪੁਰ

ਸਹਾਇਕ :—(੧) ਸ੍ਰੀ ਪ੍ਰੀਤਮ ਸਿੰਘ ਜੀ ਕਵੀ—ਸ੍ਰੀ ਜੀਵਨ ਨਗਰ

(੨) ਸ੍ਰੀ ਤੀਰਥ ਸਿੰਘ ਜੀ—ਚੰਡੀਗੜ੍ਹ
(੩) ਸ੍ਰੀ ਜਸਵੰਤ ਸਿੰਘ ਜੀ—ਚੰਡੀਗੜ੍ਹ

## (੧੧) ਕੇਂਦਰੀ ਕਾਰਜ ਕਾਰਨੀ ਸਭਾ:

(੦) ਸ੍ਰੀ ਸਤਿਗੁਰੂ ਜੀ ਮਹਾਰਾਜ
(੦) ਸ੍ਰੀ ਮਹਾਰਾਜ ਬੀਰ ਸਿੰਘ ਜੀ
(੧) ਸ੍ਰੀ ਹਰਵਿੰਦਰ ਸਿੰਘ ਜੀ—ਦਿਲੀ
(੨) ਸ੍ਰੀ ਮਨਮੋਹਨ ਸਿੰਘ ਜੀ—ਦਿਲੀ
(੩) ਸ੍ਰੀ ਤੀਰਥ ਸਿੰਘ ਜੀ—ਚੰਡੀਗੜ੍ਹ
(੪) ਸ੍ਰੀ ਕਰਤਾਰ ਸਿੰਘ ਜੀ—ਮੰਡੀ
(੦) ਸ੍ਰੀ ਹਰਬੰਸ ਸਿੰਘ ਜੀ—ਮੰਡੀ
(੫) ਪ੍ਰੋ: ਇੰਦਰ ਸਿੰਘ ਜੀ—ਡਾਲਟਨਗੰਜ
(੦) ਸ੍ਰੀ ਸਤਵਿੰਦਰ ਸਿੰਘ ਜੀ—ਡਾਲਟਨਗੰਜ
(੬) ਸ੍ਰੀ ਸਵਰਨ ਸਿੰਘ ਜੀ ਸਨੇਹੀ—ਸ਼ਾਹਪੁਰ
(੭) ਮਾ: ਨਿਹਾਲ ਸਿੰਘ ਜੀ—ਸ੍ਰੀ ਜੀਵਨ ਨਗਰ
(੮) ਮਾ: ਸ਼ੇਰ ਸਿੰਘ ਜੀ ,,
(੦) ਸ੍ਰੀ ਪ੍ਰੀਤਮ ਸਿੰਘ ਜੀ ਕਵੀ ,,
(੦) ਮਾ: ਇਕਬਾਲ ਸਿੰਘ ਜੀ ,,
(੯) ਸ੍ਰੀ ਜਗਦੀਸ਼ ਸਿੰਘ ਜੀ—ਜੰਮੂ
(੦) ਸ੍ਰੀ ਪ੍ਰੀਤਮ ਸਿੰਘ ਜੀ—ਜੰਮੂ
(੦) ਸ੍ਰੀ ਗੁਰਦੇਵ ਸਿੰਘ ਜੀ—ਜੰਮੂ
(੧੦) ਸ੍ਰੀ ਦਲੀਪ ਸਿੰਘ ਜੀ—ਜਮਨਾ ਨਗਰ
(੦) ਮਾ: ਸੰਤ ਸਿੰਘ ਜੀ ਵਿਰਕ—ਸ਼ਹੀਦਾਂ ਵਾਲੀ
(੧੧) ਪ੍ਰੋ: ਰਾਜਿੰਦਰ ਸਿੰਘ ਜੀ—ਲੁਧਿਆਣਾ

## (੧੨) ਕੇਂਦਰੀ ਕਾਰਜ ਕਾਰਨੀ ਦੇ ਅਹੁਦੇਦਾਰ :

(੧) ਪ੍ਰਧਾਨ : ਮਾ: ਨਿਹਾਲ ਸਿੰਘ ਜੀ—ਸ੍ਰੀ ਜੀਵਨ ਨਗਰ
(੨) ਮੀਤ ਪ੍ਰਧਾਨ : ਸ੍ਰੀ ਤੀਰਥ ਸਿੰਘ ਜੀ—ਚੰਡੀਗੜ੍ਹ
(੩) ਸਕਤ੍ਰ : ਮਾ: ਸ਼ੇਰ ਸਿੰਘ ਜੀ—ਸ੍ਰੀ ਜੀਵਨ ਨਗਰ
(੪) ਮੀਤ ਸਕਤ੍ਰ : ਮਾ: ਸੰਤ ਸਿੰਘ ਜੀ ਵਿਰਕ–ਸ਼ਹੀਦਾਂਵਾਲੀ
(੦) ਸ੍ਰੀ ਸਵਰਨ ਸਿੰਘ ਜੀ—ਸ੍ਰੀ ਜੀਵਨ ਨਗਰ
(੫) ਖਜ਼ਾਨਚੀ : ਮਾ: ਇਕਬਾਲ ਸਿੰਘ ਜੀ–ਸ੍ਰੀ ਜੀਵਨ ਨਗਰ
(੦) ,, : ਪ੍ਰੋ: ਇੰਦਰ ਸਿੰਘ ਜੀ—ਡਾਲਟਨਗੰਜ
(੬) ਆਡੀਟਰ : ਸ੍ਰੀ ਹਰਵਿੰਦਰ ਸਿੰਘ ਜੀ—ਦਿਲੀ

ਦਾਸ : ਸੰਤ ਸਿੰਘ "ਵਿਰਕ"
ਕੇਂਦਰੀ ਮੀਤ ਸਕਤਰ,

